# ਵਰਿਆਮ

ਮਈ ੧੯੯੬

ਪਰਤਛਿ ਰਿਦੈ ਗੁਰ ਅਰਜੁਨ ਕੈ ॥ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥



## ਆਪਣੇ ਪਰਿਵਾਰ ਅਤੇ ਮਿੱਤਰਾਂ ਸੰਗ
## ਚਿੰਤਾ ਮੁਕਤ, ਪ੍ਰਸੰਨ-ਚਿੱਤ ਦਿਨ ਮਾਨਣ ਵਾਸਤੇ

# ਸੁਖਾਵੇਂ ਪਲ ਤੁਹਾਨੂੰ ਉਡੀਕ ਰਹੇ ਹਨ !

| | |
|---|---|
| ☆ ਸਾਗਰ ਛੱਲਾਂ ਸੰਗ ਖੇਡਣ | ☆ ਆਸਮਾਨ ਤੋਂ ਝੀਲ ਵਿਚ ਤਿਲਕਣ |
| ☆ ਨਦੀ, ਵਿਚ ਤੈਰਨ | ☆ ਸਰੋਵਰ ਵਿਚ ਸਾਈਕਲ ਬੋਟ ਚਲਾਉਣ |
| ☆ ਆਕਾਸ਼ ਵਿਚ ਹੁਲਾਰੇ ਲੈਣ | ☆ ਬੱਚਾ ਰੇਲ ਗੱਡੀ ਦਾ ਹੂਟਾ ਲੈਣ |
| ☆ ਗੀਤ ਸੰਗੀਤ ਮਾਨਣ | ☆ ਅਨੰਦ ਲੈਣ ਵਾਸਤੇ ਪਧਾਰੋ |

## ਟਿਕਟ ਏਕ-ਖੇਲ ਅਨੇਕ
## ਦੇਸ਼ ਭਰ ਵਿਚ ਆਪਣੇ ਵਰਗਾ ਆਪ









# ਫਨ 'ਐੱਨ' ਫੂਡ ਵਿਲੇਜ
(ਪੋਲੋ ਅਮਿਊਜ਼ਮੈਂਟ ਪਾਰਕ ਲਿਮਿਟਡ)

ਪਿੰਡ ਕਾਪਾ ਸੇਹੜਾ, ਪੁਰਾਣੀ ਦਿੱਲੀ ਗੁੜਗਾਓਂ ਰੋਡ, ਨਵੀਂ ਦਿੱਲੀ-110037
ਧੌਲਾ ਕੂਆਂ ਤੋਂ 11 ਕਿਲੋਮੀਟਰ-ਸੈਂਟੂਰ ਹੋਟਲ ਤੋਂ 3 ਕਿਲੋਮੀਟਰ)
ਫੋਨ : 5563587, 5564500-501-502-503 ਫੈਕਸ : 5563867

ਵਰਿਆਮ

ਮਈ ੧੯੯੬ ਜਿਲਦ-੨੧ ਅੰਕ-੭

ਤਤਕਰਾ



**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸੱਜਣਾਂ ਨੂੰ ਵਰਿਆਮ ਦੇ ਗਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ—ਦਫਤਰ : ੨੨੨੫੪੩
ਘਰ : ੫੬੨੮੯
Ph. : 222543 (O)
56289 (R)

# ਇਹ ਅੰਕ

ਅਸੀਂ ਜਿਥੇ ਵਰਿਆਮ ਨੂੰ ਨਿਤ ਨਵਾਂ ਬਨਾਉਣ ਵਾਸਤੇ ਤਤਪਰ ਹਾਂ ਉਥੇ ਇਸ ਦੀ ਲੇਟ ਕਢਣ ਵਾਸਤੇ ਵੀ ਯਤਨਸ਼ੀਲ ਰਹਿੰਦੇ ਹਾਂ । ਕੁਝ ਜ਼ਾਤੀ ਅਤੇ ਕੁਝ ਹੋਰ ਕਾਰਨਾਂ ਕਰਕੇ ਰੁਕਾਵਟਾਂ ਵੀ ਆ ਰਹੀਆਂ ਹਨ । ਇਹ ਕਿਸੇ ਸਮੇਂ ਵੀ ਦੂਰ ਹੋ ਸਕਦੀਆਂ ਹਨ ਜਾਂ ਇੰਜ ਕਹਿ ਲਵੋ ਕਿਸੇ ਸਮੇਂ ਦੂਰ ਵੀ ਹੋ ਸਕਦੀਆਂ ਹਨ । ਆਸ ਹੈ ਇਸ ਨੂੰ ਹੋਰ ਸੁੰਦਰ ਅਤੇ ਸਮਾਂਬੱਧ ਕਰਨ ਵਿਚ ਅਸੀਂ ਕਾਮਯਾਬ ਹੋ ਜਾਵਾਂਗੇ ।

ਇਸ ਵਾਰ ਦੇ ਅੰਕ ਵਿਚ ਜਿਥੇ ਮਹਾਨ ਸਤਿਗੁਰੂ, ਗੁਰੂ ਅਰਜਨ ਦੇਵ ਜੀ ਨੂੰ ਯਾਦ ਕੀਤਾ ਹੈ ਉਥੇ ਨਾਮਧਾਰੀਆਂ ਦੇ ਆਜ਼ਾਦੀ ਸੰਘਰਸ਼ ਵਿਚ ਯੋਗਦਾਨ ਦੀ ਸੰਖੇਪ ਜਿਹੀ ਝਲਕ ਵੀ ਪੁਆਈ ਹੈ । ਅੱਜ ਕਲ ਡਾਕਟਰੀ ਵਿਦਿਆਂ ਦੀ ਦੁਰਵਰਤੋਂ ਕਰਕੇ ਗਰਭ ਵਿਚ ਹੀ ਲੜਕੀਆਂ ਮਾਰਨ ਦਾ ਰਿਵਾਜ ਵਧ ਰਿਹਾ ਹੈ (ਬਾਵਜੂਦ ਇਸ ਵਿਰੁਧ ਕਾਨੂੰਨ ਹੋਣ ਦੇ) । ਇਸ ਸੰਬੰਧ ਵਿਚ ਡਾ: ਨਿਹਮਲ ਸਿੰਘ ਲਾਂਬੜਾ ਦਾ ਲੇਖ ਹੈ । ਡਾ. ਨਿਰਮਲ ਸਿੰਘ ਪੇਸ਼ੇ ਵਲੋਂ ਡਾਕਟਰ ਹਨ ਅਤੇ ਸਮਾਜ ਪ੍ਰਤੀ ਸੁਚੇਤ ਪਹੁੰਚ ਰਖਦੇ ਹਨ । ਵਾਲੰਟਰੀ ਹੈਲਥ ਆਰਗੇ-ਨਾਈਜ਼ੇਸ਼ਨ, ਪੰਜਾਬੀ ਸੱਥ, ਸ਼ਹੀਦ ਬਾਬਾ ਖੁਸ਼ਹਾਲ ਸਿੰਘ ਖਾਲਸਾ ਸਕੂਲ ਅਤੇ ਹੋਰ ਅਨੇਕਾਂ ਸੰਸਥਾਵਾਂ ਰਾਹੀਂ ਉਹ ਵਭਿੰਨ ਖੇਤਰਾਂ ਵਿਚ ਬਹੁਤ ਸਾਰਥਕ ਯੋਗਦਾਨ ਪਾ ਰਹੇ ਹਨ । ਇਹ ਲੇਖ ਉਹਨਾਂ ਦੇ ਦਿਲ ਦੀ ਹੂਕ ਹੈ । ਕਰਤਾਰ ਸਿੰਘ ਭਲਵਾਨ ਅਤੇ ਵਰਿਆਮ ਸਿੰਘ ਸੰਧੂ ਇਕੋ ਪਿੰਡ ਦੀਆਂ ਵਖ ਵਖ ਖੇਤਰਾਂ ਦੀਆਂ ਅਹਿਮ ਸ਼ਖਸੀਅਤਾਂ ਹਨ । ਇਕ ਕੁਸ਼ਤੀ ਦਾ ਸਰਦਾਰ ਹੈ ਤਾਂ ਦੂਸਰਾ ਸਾਹਿਤ ਦਾ ਸ਼ਾਹ ਸਵਾਰ । ਕਰਤਾਰ ਸਿੰਘ ਪਹਿਲਵਾਨ ਬਾਰੇ ਡਾ: ਵਰਿਆਮ ਸਿੰਘ ਸੰਧੂ ਹੋਰਾਂ ਦਾ ਲੇਖ ਸਦਾ ਵਾਂਗ ਦਿਲਚਸਪੀ ਨਾਲ ਪੜ੍ਹਿਆ ਜਾਵੇਗਾ । ਡਾ. ਅਮਰ ਭਾਰਤੀ ਜੀ ਦੀ ਪੁਰਾਣੀ ਸਿਆਮ ਫੇਰੀ ਦੀ ਤੀਸਰੀ ਕਿਸ਼ਤ ਹਾਜ਼ਰ ਹੈ । ਭਾਰਤੀ ਜੀ ਦਾ ਲੇਖ ਸਾਧਾਰਨ ਯਾਤਰਾ ਵਿਵਰਨ ਨਹੀਂ ਹੁੰਦਾ ਸਗੋਂ ਬਹੁ ਪਰਕਾਰੀ ਜਾਣਕਾਰੀ ਅਤੇ ਅਨੰਦ ਦਾ ਸ੍ਰੋਤ ਹੁੰਦਾ ਹੈ ।

ਇਸੇ ਅੰਕ ਵਿਚ ਹੀ ਪੰਜਾਬ ਦੇ ਪਰਸਿਧ ਉਰਦੂ ਅਫਸਾਨਾ ਨਿਗਾਰ ਜਨਾਬ ਸਰਵਨ ਕੁਮਾਰ ਵਰਮਾ ਦੀ ਕਹਾਣੀ 'ਇਕ ਸੀ ਤਾਰਾ ਚੰਦ' ਛਾਪ ਰਹੇ ਹਾਂ । ਉਮਰ ਦੇ ਇਕ ਹਿਸੇ ਵਿਚ ਪਹੁੰਚ ਕੇ ਕਰਨ ਕਾਰਨਹਾਰ ਮਨੁੱਖ ਆਪਣੀ ਹੀ ਔਲਾਦ ਅਗੇ ਬੇਬਸ ਹੋ ਜਾਂਦਾ ਹੈ । ਜਦੋਂ ਪੁਤਰ ਪਿਓ ਨਾਲ ਰਾਜਨੀਤਕ ਨੇਤਾ ਵਾਂਗ ਗਲ ਕਰਦਾ ਹੈ ਜਦੋਂ ਮਨੁਖ ਹਰ ਗਲ ਵਿਚ ਪਿਛੇ ਧੱਕਿਆ ਲਗਦਾ ਹੈ ਜਦੋਂ ਉਹ ਆਪਣੇ ਹੀ ਟੱਬਰ ਵਿਚ ਇਕ ਵਾਧੂ ਅਤੇ ਬੇਕਾਰ ਸ਼ੈ ਸਮਝਿਆ ਜਾਂਦਾ ਹੈ । ਰਿਸ਼ਤਿਆਂ ਦੀ ਬਦਲਵੀਂ ਸਮਝ ਸਮੇਂ ਮਨੁਖੀ ਮਨੋਭਾਵਾਂ ਨੂੰ ਖੂਬਸੂਰਤ ਜ਼ਬਾਨ ਦਿੰਦੀ ਹੈ ਇਹ ਕਹਾਣੀ । ਲੇਖਕ ਅਤੇ ਅਨੁਵਾਦਕ ਦੋਹਾਂ ਦਾ ਧੰਨਵਾਦ ਹੈ ।

ਪੰਜਾਬੀ ਕਹਾਣੀ ਚੋਂ ਇਸ ਵਾਰ ਗਿਆਨੀ ਗੁਰਮੁਖ ਸਿੰਘ ਮੁਸਾਫਰ ਦੀ ਕਹਾਣੀ 'ਸਸਤਾ ਤਮਾਸ਼ਾ' ਛਾਪ ਰਹੇ ਹਾਂ । ਸਵਰਗੀ ਗਿਆਨੀ ਮੁਸਾਫਰ ਪੰਜਾਬ ਦੇ ਪੁਰਾਣੇ ਸ਼ਾਇਰ ਕਹਾਣੀਕਾਰ, ਅਧਿਆਪਕ, ਆਜ਼ਾਦੀ ਸੰਗਰਾਮੀਏ ਅਤੇ ਮੁਖ ਮੰਤਰੀ ਵੀ ਰਹੇ ਹਨ । ਉਹਨਾਂ ਜ਼ਿੰਦਗੀ ਦੇ ਬਹੁਤ ਰੰਗ ਵੇਖੇ ਸਨ । ਮੁਸਾਫਰ ਗਲ ਦਾ ਰੇੜਕਾ ਨਹੀਂ ਪਾਉਂਦਾ ਉਹ ਗਲ ਨਾ ਕਹਿ ਕੇ ਆਖਦਾ ਹੈ । ਹਲਕਾ ਕਟਾਖਸ਼ ਵੀ ਸਹਿਜ ਨਾਲ ਵਰਤ ਜਾਂਦਾ ਹੈ । ਗਰੀਬ ਮਿਹਨਤੀ ਜਵਾਨ ਅੰਦਰ ਵੀ ਪਿਆਰ ਲਈ ਧੜਕਦਾ ਇਕ ਦਿਲ ਹੁੰਦਾ ਹੈ । ਪਰ ਗਰੀਬ ਦਾ ਪਿਆਰ ਇਕ ਸਸਤਾ ਤਮਾਸ਼ਾ ਹੀ ਸਮਝਿਆ ਜਾਂਦਾ ਹੈ। ਕਈ ਤਰ੍ਹਾਂ ਦੀਆਂ ਸਮਾਜੀ ਮਜਬੂਰੀਆਂ ਪਾਰ ਕਰਕੇ ਜਦੋਂ ਗਰੀਬ ਕਾਮਯਾਬ ਹੁੰਦਾ ਹੈ ਤਾਂ ਅਗੇ ਆਰਥਕ ਮਜਬੂਰੀਆਂ ਮੂੰਹ ਟੱਡੀਆਂ ਖੜੀਆਂ ਹੁੰਦੀਆਂ ਹਨ । ਕਹਾਣੀ ਦੇ ਉਤਾਰਾਂ ਚੜ੍ਹਾਵਾਂ ਨੂੰ ਸੰਖੇਪ ਸੰਤੁਲਿਤ ਸ਼ਬਦਾਂ ਵਿਚ ਬਿਆਨ ਕਰਦਾ ਮੁਸਾਫਰ ਹਕੀਕਤਾਂ ਦਾ ਇਕ ਦ੍ਰਿਸ਼ ਸਿਰਜਦਾ ਹੈ ।

ਪਾਠਕਾਂ ਵਲੋਂ ਬਾਰ ੨ ਪੁੱਛ ਆ ਰਹੀ ਹੈ 'ਖਿੱਲਰੇ ਪੱਤਰੇ' ਬੰਦ ਕਰ ਦਿਤੇ ? ਕਿਉਂ ਕਰ ਦਿਤੇ ? ਸਾਡਾ ਉਤਰ ਹੈ ਖਿਲਰੇ ਪੱਤਰੇ ਤਾਂ ਖਿਲਰੇ ਹਨ ਅਸੀਂ ਲੱਭਕੇ ਚੁਣ ਕੇ ਪ੍ਰਸਤੁਤ ਕਰਦੇ ਰਹਾਂਗੇ, ਸਮਾਂ ਅਤੇ ਸਿਹਤ ਅਨਕੂਲ ਰਹੇ ਤਾਂ । ਸੁਖਵੰਤ ਆਰਟਿਸਟ ਦਾ ਧੰਨਵਾਦ ਹੈ ਜਿਸ ਨੇ ਵਰਿਆਮ ਦੇ ਟਾਈਟਲਾਂ ਨੂੰ ਵੇਖਣ ਯੋਗ ਬਣਾਇਆ ਹੈ ।

ਅਸੀਂ ਬਗੈਰ ਸੂਚਨਾ ਦਿਤਿਆਂ ਕਿਸੇ ਦਾ ਪਰਚਾ ਬੰਦ ਨਹੀਂ ਕਰਦੇ ਭਾਵੇਂ ਸੂਚਨਾ ਦਿੰਦੇ ਵੀ ਵਰ੍ਹੇ ਲੰਘਾ ਦਿਦੇ ਹਾਂ। ਹੁਣ ਅਸੀਂ ਸੂਚਨਾਵਾਂ-ਬੇਨਤੀਆਂ ਭੇਜੀਆਂ ਹਨ ਬਕਾਇਆ ਚੰਦੇ ਭੇਜਣ ਵਾਸਤੇ । ਇਸ਼ਤਿਹਾਰਾਂ ਵਾਲੇ ਸਜਨਾਂ ਨੂੰ ਵੀ ਬੇਨਤੀ ਹੈ ਕਿ ਵਰਿਆਮ ਦੀ ਮਾਇਆ ਭੇਜ ਦਿਓ । ਵਰਿਆਮ ਦਾ ਵਾਧੂ ਖਰਚਾ ਜਿੰਨਾ ਵੀ ਬੰਦ ਹੋ ਸਕੇਗਾ ਪਰਚਾ ਉਨਾ ਹੀ ਵਧੀਆ ਬਣ ਸਕੇਗਾ ।

## ਨਾਮਧਾਰੀ ਵਿਦਿਅਕ ਜਥੇ ਦਾ ਸਮਾਗਮ

ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਤੇ ਨਾਮਧਾਰੀ ਵਿਦਿਅਕ ਜਥੇ ਦਾ ੩੨ਵਾਂ ਸਮਾਗਮ ੧੬ ਤੋਂ ੧੯ ਜੂਨ ਤਕ ਹੋ ਰਿਹਾ ਹੈ। ਜਥੇ ਦੇ ਇਸਤਰੀ ਵਿਭਾਗ ਦਾ ੧੬ਵਾਂ ਸੰਮੇਲਨ ੨੦ ਤੋਂ ੨੩ ਜੂਨ ਤਕ ਹੋ ਰਿਹਾ ਹੈ। ਸਿੰਘਾਂ ਦਾ ਸੰਮੇਲਨ ਇਸ ਵਾਰ ਨਵੀਂ ਲੀਡਰਸ਼ਿਪ ਹੇਠ ਹੋ ਰਿਹਾ ਹੈ। ਪ੍ਰਧਾਨ ਸੰਤ ਗੁਰਮੁਖ ਸਿੰਘ 'ਰਹਿਬਰ' ਅਤੇ ਸਕੱਤਰ ਸੂਬਾ ਜਗਤਾਰ ਸਿੰਘ ਭੱਟੀ ਦੀ ਕਮਾਨ ਹੇਠ ਪਹਿਲਾ ਸੰਮੇਲਨ ਹੋਵੇਗਾ। ਪਿਛਲੇ ਸਾਲਾਂ ਵਿਚ ਸਾਬਕਾ ਪ੍ਰਧਾਨ ਸੰਤ ਦਲੀਪ ਸਿੰਘ ਨਾਮਧਾਰੀ ਅਤੇ ਸਕੱਤਰ ਅਜੀਤ ਸਿੰਘ ਨਾਮਧਾਰੀ ਦੀ ਟੀਮ ਨੇ ਬਹੁਤ ਸਫਲ ਸੰਮੇਲਨ ਕੀਤੇ ਹਨ ਅਤੇ ਦੱਖਣ ਦੇਸ ਦੀਆਂ ਸੈਰਾਂ ਵੀ ਕਰਵਾਈਆਂ ਹਨ। ਅਸੀਂ ਨਵੀਂ ਟੀਮ ਦੀ ਕਾਮਯਾਬੀ ਦੀ ਅਰਦਾਸ ਕਰਦੇ ਹੋਏ ਜਿਥੇ ਇਸ ਸੰਮੇਲਨ ਦੀ ਸਫਲਤਾ ਦੀ ਕਾਮਨਾ ਕਰਦੇ ਹਾਂ, ਉਥੇ ਇਹ ਵੀ ਆਸ ਲਾਈ ਬੈਠੇ ਹਾਂ ਕਿ ਵਿਦਿਅਅ ਜਥਾ ਆਪਣੀਆਂ ਸਰਗਰਮੀਆਂ ਨੂੰ ਸੰਮੇਲਨਾਂ ਤੋਂ ਪਾਰ ਵੀ ਲਿਜਾਵੇਗਾ।

## ਡਾ. ਜੁਗਿੰਦਰ ਸਿੰਘ ਪੁਆਰ

ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਜੁਗਿੰਦਰ ਸਿੰਘ ਪੁਆਰ ਨੂੰ ਮੁੜ ਤਿੰਨ ਸਾਲ ਵਾਸਤੇ ਇਸੇ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਨਿਯੁਕਤ ਕੀਤਾ ਗਿਆ ਹੈ। ਇਹ ਨਿਯੁਕਤੀ ਦਾ ਪੰਜਾਬੀ ਲੇਖਕਾਂ ਅਤੇ ਅਧਿਆਪਕਾਂ ਵਲੋਂ ਭਰਵਾਂ ਸੁਆਗਤ ਕੀਤਾ ਗਿਆ ਹੈ। ਡਾ. ਪੁਆਰ ਪੰਜਾਬੀ ਭਾਸ਼ਾ ਦੇ ਵਿਦਵਾਨ ਹਨ ਅਤੇ ਪੰਜਾਬੀ ਭਾਸ਼ਾ ਅਕੈਡਮੀ ਦੇ ਵਰਤਮਾਨ ਪ੍ਰਧਾਨ ਵੀ ਹਨ। ਇਸ ਖੇਤਰ ਵਿਚ ਉਹਨਾਂ ਅਨੇਕਾਂ ਸਫਲ ਕਾਨਫਰੰਸਾਂ ਕਰਕੇ ਉੱਘਾ ਯੋਗਦਾਨ ਪਾਇਆ ਹੈ। ਉਹ ਪੰਜਾਬੀ ਲੇਖਕ ਸਭਾ ਜਲੰਧਰ ਦੇ ਮੈਂਬਰ ਵੀ ਹਨ ਅਤੇ ਸਭਾ ਵਲੋਂ ਆਯੋਜਿਤ ਪ੍ਰੋਗਰਾਮਾਂ ਵਿਚ ਉਹ ਇਕ ਆਮ ਆਦਮੀ ਦੀ ਹੈਸੀਅਤ ਵਿਚ ਲੰਮਾ ਸਮਾਂ ਬੈਠਦੇ ਰਹੇ ਹਨ। ਦੋਸਤਾਂ ਮਿੱਤਰਾਂ ਵਿਚ ਉਹਨਾਂ ਦਾ ਬੈਠਣਾ, ਮਿਲਣਾ ਉਹਨਾਂ ਦੀ ਹਰਮਨ-ਪਿਆਰਤਾ ਵਿਚ ਵਾਧਾ ਹੀ ਕਰਦਾ ਹੈ। ਅਸੀਂ ਡਾਕਟਰ ਪੁਆਰ ਜੀ ਦੀ ਸਯੋਗ ਅਤੇ ਸੁਘੜ ਅਗਵਾਈ ਵਿਚ ਯੂਨੀਵਰਸਿਟੀ ਦੇ ਚਹੁ-ਮੁਖੀਏ ਵਿਕਾਸ ਦੀ ਕਾਮਨਾ ਕਰਦੇ ਹਾਂ।

## ਸ. ਜਗਤਾਰ ਸਿੰਘ ਭੱਟੀ

ਦਿੱਲੀ ਦੇ ਨਾਲ ਲਗਦੇ ਯੂ.ਪੀ. ਦੇ ਕਸਬੇ ਸਾਹਿਬਾਬਾਦ ਦੇ ਨੌਜਵਾਨ ਸ. ਜਗਤਾਰ ਸਿੰਘ ਭੱਟੀ ਸੇਵਾ ਅਤੇ ਉਤਸ਼ਾਹ ਦਾ ਨਮੂਨਾ ਹਨ। ਉਹਨਾਂ ਦੇ ਸਮਾਜ ਪ੍ਰਤੀ ਲਗਾਓ ਨੂੰ ਦੇਖ ਕੇ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਸਕੱਤਰ ਨਿਯੁਕਤ ਕੀਤਾ ਗਿਆ ਅਤੇ ਹੁਣ ਯੂ.ਪੀ. ਪ੍ਰਦੇਸ਼ ਦਾ ਸੂਬਾ ਨਿਯੁਕਤ ਕੀਤਾ ਗਿਆ ਹੈ। ਯੂ.ਪੀ. ਦੇ ਪਹਿਲੇ ਸੂਬਾ ਭਗਤ ਸਿੰਘ ਜੀ ਵੀ ਸਾਦਗੀ ਨਿਰਮਾਣਤਾ ਕਰਕੇ ਆਪਣੇ ਨਾਮ ਨੂੰ ਸਾਰਥਕ ਕਰ ਰਹੇ ਹਨ। ਹੁਣ ਉਹਨਾਂ ਦੀ ਸਹਾਇਤਾ ਤੇ ਸੂਬਾ ਜਗਤਾਰ ਸਿੰਘ ਭੱਟੀ ਆ ਗਏ ਹਨ। ਅਸੀਂ ਸੂਬਾ ਜਗਤਾਰ ਸਿੰਘ ਭੱਟੀ ਦੀ ਦੋਹਾਂ ਅਹੁਦਿਆਂ ਤੇ ਸਫਲਤਾ ਲਈ ਕਾਮਨਾ ਕਰਦੇ ਹਾਂ।

## ਗਿਆਨੀ ਲਾਲ ਸਿੰਘ

ਗਿਆਨੀ ਲਾਲ ਸਿੰਘ ਜੀ ਪਟਿਆਲੇ ਵਾਲੇ ਸਰੀਰਕ ਕੱਦ ਕਾਠ ਕਰਕੇ ਵੀ ਅਤੇ ਗੁਣਾਂ ਵਲੋਂ ਵੀ ਪੰਜਾਬ ਦੀ ਇਕ ਉੱਚੀ-ਸੁੱਚੀ ਸ਼ਖ਼ਸੀਅਤ ਸਨ। ਉਹ ਪੰਜਾਬੀ ਸਾਹਿਤ ਅਤੇ ਸਭਿਆਚਾਰ ਨਾਲ ਸੰਬੰਧਤ ਸਰਕਾਰੀ ਅਤੇ ਗੈਰ-ਸਰਕਾਰੀ ਉਚੇ ਅਹੁਦਿਆਂ ਤੇ ਬਿਰਾਜਮਾਨ ਰਹੇ। ਉਹਨਾਂ ਦੀ ਭਾਸ਼ਣ ਕਲਾ ਮਿਸਾਲੀ ਸੀ। ਆਪਣੇ ਵਸੀਹ ਗਿਆਨ, ਠੇਠ ਪੰਜਾਬੀ ਸ਼ਬਦਾਵਲੀ ਅਤੇ ਜਾਦੂਭਰੀ ਆਵਾਜ਼ ਨਾਲ ਉਹ ਸਰੋਤਿਆਂ ਨੂੰ ਕੀਲ ਲੈਂਦੇ ਸਨ। ਸੁੰਦਰ ਦਸਤਾਰ, ਤਿੱਖੇ ਮੁਛਿਹਰੇ, ਇਕ ਸਲੀਕੇ ਵਿਚ ਪ੍ਰਕਾਸ਼ਤ ਖੁਲ੍ਹਾ ਦਾੜ੍ਹਾ, ਐਚਕਨ ਅਤੇ ਚੂੜੀਦਾਰ ਪਜਾਮੇ ਵਿਚ ਉਹ ਪੰਜਾਬ ਦੀ ਸੁਜਾਅਤ ਅਤੇ ਸਿਆਣਪ ਦਾ ਸੁੰਦਰ ਮੁਜੱਸਮਾ ਲਗਦੇ ਸਨ। ਗੱਲਬਾਤ ਵਿਚ ਉਹ ਬਹੁਤ ਪ੍ਰੇਰਨਾਮਈ ਸਲੀਕਾ ਰਖਦੇ ਸਨ। ਉਹ ਆਪਣੇ ਤੋਂ ਛੋਟੇ ਕਾਰਕੁਨਾਂ ਨੂੰ ਵੀ ਧਿਆਨ ਨਾਲ ਸੁਣਦੇ ਸਨ। ਸਾਨੂੰ ਅਫਸੋਸ ਹੈ ਕਿ ਪੰਜਾਬ ਇਸ ਰਾਂਗਲੀ ਸ਼ਖਸੀਅਤ ਤੋਂ ਸੱਖਣਾ ਹੋ ਗਿਆ। ਇਹ ਪੰਜਾਬੀਆਂ ਦਾ ਘਾਟਾ ਹੈ ਅਤੇ ਅਸੀਂ ਵੀ ਇਕ ਨਿੱਜੀ ਦੋਸਤ ਗੁਆ ਬੈਠੇ ਹਾਂ। ਪੰਜਾਬ ਦੇ ਇਸ ਦੁੱਖ ਵਿਚ ਅਸੀਂ ਸ਼ਰੀਕ ਹਾਂ।

—ਜਗਦੀਸ਼ ਸਿੰਘ

## ਗ਼ਜ਼ਲ

—ਜਤਿੰਦਰ ਜੌਲੀ

ਮਨ ਦੇ ਚਿਤਰਪਟ 'ਤੇ
ਗ਼ਰਦੋ-ਗ਼ੁਬਾਰ ਦਾ ਸਾਇਆ ਹੈ ।
ਹਾਦਸਿਆਂ ਦੀ ਕਲੱਤਣ ਨੇ,
ਉੱਜਲਾਪਨ ਹਥਿਆਇਆ ਹੈ ।
ਨਾ ਨੇਤਰਾਂ 'ਚੋਂ ਹੰਝੂ ਸੁੱਕੇ,
ਨਾ ਕਲਮ 'ਚੋਂ ਸਿਆਹੀ ।
ਜੀਵਨ—ਕਲੀ ਤੇ ਐਪਰ,
ਕੋਈ ਰੂਪ ਨਾ ਆਇਆ ਹੈ ।
ਆਪੇ ਵੱਲ ਝਾਤ ਜੇ ਮਾਰਾਂ,
ਉਹ ਵੀ ਨਾ ਆਪਣਾ ਜਾਪੇ,
ਇਹ ਸਮੇਂ ਦੀ ਸਾਜ਼ਿਸ਼ ਕੈਸੀ,
ਹਰ ਪੱਤ ਪਰਾਇਆ ਹੈ ।
ਖੜਸੁੱਕ ਬਿਰਖਾਂ ਦੀਆਂ,
ਡਾਲਾਂ ਤੇ ਵੀ ਫੁੱਲ ਟਹਿਕੇ,
ਜਦ ਨੀਮ—ਗੁਲਾਬੀ ਹੱਥ,
ਮੌਸਮ ਨੇ ਛੁਹਾਇਆ ਹੈ ।
ਸੰਸੇ ਦੀ ਵਲਗਣ 'ਚੋਂ,
ਬਿਖੜੇ ਇਸ ਪੈਂਡੇ ਤੇ
ਬਿਨ ਬਿੜਕੇ ਜੋ ਲੰਘ ਜਾਵੇ,
ਤੇਰਾ ਰੂਪ ਸੁਹਾਇਆ ਹੈ ।

## ਕੁਝ ਅੱਖੀਂ ਜਗਰਾਤੇ ਸਾਡੇ

—ਜਤਿੰਦਰ ਜੌਲੀ

ਚੰਦਰੀ ਅੱਜ ਸੁਹਾਗਣ ਹੋਈ
ਅਤੇ ਹੌਕਿਆਂ ਨਾਲ ਵਿਆਹੀ
ਛਿੰਦਾ ਜਿੰਦ ਟੁਰੀ ਨਾ ਸਹੁਰੇ
ਅਤੇ ਰੱਖ ਲਿਆ ਘਰ ਜੁਆਈ ।

ਕੁਝ ਅੱਖੀਂ ਜਗਰਾਤੇ ਸਾਡੇ
ਕੁਝ ਅਜ਼ਲੋਂ ਉਦਰੇਵੇਂ
ਉਮਰੋਂ ਵੱਡੀਆਂ ਰਾਤਾਂ ਲੱਗਣ
ਜਾਪਣ ਰਾਣ ਥਕੇਵੇਂ
ਕਾਲੀਆਂ ਰਾਤਾਂ ਮਾਂ ਪਿਓ ਜਾਈਆਂ
ਕੁੱਛੜ ਚੁੱਕ ਖਿਡਾਵਾਂ
ਕਰਨ ਰਿਹਾੜ ਤੇ ਵਰਚਣ ਨਾਹੀਂ
ਲੱਖ ਪਿਆ ਮੋਢੇ ਲਾਵਾਂ
ਇਹਨਾਂ ਸੰਗ ਹਯਾਤੀ ਕੱਟਣੀ
ਇਹਨਾਂ ਦੇ ਸੰਗ ਮਰਨਾ ।

ਕਬਰੀਂ ਘੱਤ ਕਲਾਵੇ ਜਾਣਾ
ਨਾਲ ਦਹਿਸ਼ਤੀਂ ਖੜਨਾ
ਕੁਝ ਅੱਖੀਂ ਜਗਰਾਤੇ ਸਾਡੇ
ਕੁਝ ਅਜ਼ਲੋਂ ਉਦਰੇਵੇਂ

### ਪਾਕਿਸਤਾਨੀ ਪੰਜਾਬੀ ਸ਼ਾਇਰ
### ਇਕਬਾਲ ਕੈਸਰ ਦੀਆਂ ਕਾਵਿ-ਟੁਕੜੀਆਂ

ਅਸਾਂ ਕੱਲ ਵੀ ਕੈਦਾਂ ਕੱਟੀਆਂ
ਅਸੀਂ ਅੱਜ ਵੀ ਬੰਦੀ ਵਾਂ
ਅਸਾਂ ਅੱਤ ਸਜ਼ਾਵਾਂ ਭੋਗੀਆਂ
ਅਸੀਂ ਜੇਲ੍ਹਾਂ ਦੇ ਸੁਲਤਾਨ ।

———

ਆਵਣ ਸੁਫ਼ਨੇ ਜਾਵਣ ਸੁਫ਼ਨੇ
ਨਿੱਤ ਨਿੱਤ ਖਾਂਦੇ ਠੇਡੇ
ਨਿੱਤ ਨੈਣਾਂ ਦੀ ਸਰਦਲ ਉਤੇ
ਤਾਂਘ ਤੇਰੀ ਪਈ ਖੇਡੇ ।

———

ਇਹ ਸੱਜਣ ਇਹ ਦਿਲਬਰ ਜਾਨੀ
ਸਭ ਕਬਰਾਂ ਦੀ ਮਿੱਟੀ
ਰਾਤੀਂ ਯਾਦ ਆਈ ਦਿਲ ਵਿਹੜੇ
ਅੱਖ ਸਨਦ ਲਏ ਬਿਨ ਪਿੱਟੀ

—ਲਿਪੀਅੰਤਰ : ਜੌਲੀ

# ਜਪਿ੍ਉ ਜਿਨੁ ਅਰਜਨ ਦੇਵ ਗੁਰੂ

ਗੁਰੂ ਅਰਜਨ ਦੇਵ ਜੀ ਦੀ ਮਹਿਮਾ ਦਾ ਪ੍ਰਕਾਸ਼ ਕਣ ਕਣ ਵਿਚ ਵਿਦਮਾਨ ਹੈ।

ਸਤਿ ਸਰੂਪ, ਸਤਿ ਪੁਰਖ, ਸਿਰਮੌਰ ਸਾਹਿਤਕਾਰ, ਆਦਿ ਸੰਪਾਦਕ ਸੰਗੀਤਤਾਰ ਸ਼ਰੋਮਣੀ, ਸ਼ਹੀਦਾਂ ਦੇ ਸਿਰਤਾਜ ਅਤੇ ਸਰਦਾਰ ਅਤੇ ਸਤਿਨਾਮ ਦੇ ਧਾਰਨੀ ਗੁਰੂ ਅਰਜਨ ਦੇਵ ਜੀ ਸੱਚ ਦੇ ਸਿਰਜਣਹਾਰੇ ਅਤੇ ਸੱਚ ਦੇ ਵਣਜਾਰੇ ਸਨ।

ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਮਹਿਮਾ ਕਰਦਿਆਂ ਗੁਰੂ ਜੀ ਦੇ ਸਮਕਾਲੀ ਮਥਰਾ ਭੱਟ ਜੀ ਫਰਮਾਉਂਦੇ ਹਨ—ਕਿ ਜਦੋਂ ਤਕ ਮਥੇ ਦੇ ਭਾਗ ਪ੍ਰਗਟ ਨਾ ਹੋਏ ਉਦੋਂ ਤਕ ਅਸੀਂ ਬਹੁਤ ਭਰਮਦੇ ਫਿਰਦੇ ਰਹੇ। ਅਸੀਂ ਕਲੀਕਾਲ ਦੇ ਡੂੰਘੇ ਸਮੁੰਦਰ ਵਿਚ ਗੋਤੇ ਖਾ ਰਹੇ ਸਾਂ ਇਹ ਹੀ ਪਛਤਾਵਾ ਸੀ ਕਿ ਇਹ ਹਾਲਤ ਕਦੋਂ ਖਤਮ ਹੋਵੇਗੀ ਵਿਚਾਰ ਦਾ ਤੱਤ ਇਹ ਹੈ ਕਿ ਗੁਰੂ ਅਰਜਨ ਦਾ ਅਵਤਾਰ ਜਗ ਤਾਰਨ ਵਾਸਤੇ ਬਣਾਇਆ ਗਿਆ ਅਤੇ ਗੁਰੂ ਅਰਜਨ ਦੇਵ ਜੀ ਨਾਮ ਜਪਣ ਨਾਲ ਪ੍ਰਾਣੀ ਆਵਾਗਣ ਦੇ ਸੰਕਟ ਤੋਂ ਮੁਕਤ ਹੋ ਜਾਂਦਾ ਹੈ।

ਜਬ ਲਉ ਨਹੀ ਭਾਗ ਲਿਲਾਰ ਉਦੈ
ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ
ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥
ਤਤੁ ਬੀਚਾਰੁ ਯਹੈ ਮਥੁਰਾ,
ਜਗ ਤਾਰਨ ਕਉ ਅਵਤਾਰ ਬਨਾਯਉ॥
ਜਪ੍ਯ੍ਉ ਜਿਨ੍ ਅਰਜੁਨ ਦੇਵ ਗੁਰੂ
ਫਿਰਿ ਸੰਕਟ ਜੋਨਿ ਗਰਭ ਨ ਆਯਉ

ਸੇਵਾ ਸਿਮਰਨ ਅਤੇ ਸਾਹਿਤ ਦੀ ਗੁੜ੍ਹਤੀ ਤਾਂ ਉਹਨਾਂ ਨੂੰ ਵਿਰਸੇ ਵਿਚ ਹੀ ਮਿਲੀ ਸੀ। ਉਹਨਾਂ ਅਪਣੇ ਚਿੰਤਨ ਅਤੇ ਕਰਮ ਰਾਹੀਂ ਇਸਨੂੰ ਸ਼ਹਾਦਤ ਦੀ ਸਿਖਰ ਤਕ ਪਹੁੰਚਾਇਆ।ਇਸ ਸ਼ਹਾਦਤ ਨਾਲ ਉਹਨਾਂ ਆਪਣੇ ਕਥਨ ਦੀ ਪੁਸ਼ਟੀ ਕੀਤੀ ਕਿ—

'ਬ੍ਰਹਮ ਗਿਆਨੀ ਊਚ ਤੇ ਊਚਾ'

ਗੁਰੂ ਅਰਜਨ ਦੇਵ ਜੀ ਨੇ ਜਿਥੇ ਉਚੀ ਆਤਮਾ ਅਤੇ ਚਰਿਤਰ ਵਾਲੇ ਮਨੁਖ ਪੈਦਾ ਕੀਤੇ ਉਥੇ ਆਮ ਲੋਕਾਂ ਦੀ ਸੇਵਾ ਅਤੇ ਕਲਿਆਣ ਨੂੰ ਮੁਖ ਰਖ ਕੇ ਦੁਨਿਆਵੀ ਰੂਪ ਵਿਚ ਵੀ ਬਹੁਤ ਸਾਰੇ ਨਿਰਮਾਣ ਕਾਰਜ ਸਿਰੇ ਚਾੜੇ। ਅਨੇਕਾਂ ਖੂਹਾਂ, ਨਗਰਾਂ ਅਤੇ ਸਰੋਵਰਾਂ ਦੀ ਸਿਰਜਣਾ ਕੀਤੀ।

ਪਾਵਨ ਨਗਰ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਆਰੰਭ ਆਪ ਜੀ ਦੇ ਪਿਤਾ ਗੁਰਦੇਵ, ਗੁਰੂ ਰਾਮਦਾਸ ਜੀ ਨੇ ਕੀਤਾ। ਇਸ ਵਿਚ ਅਮ੍ਰਿਤ ਸਰੋਵਰ ਦੇ ਕਾਰਜ ਨੂੰ ਆਪ ਜੀ ਨੇ ਸੰਪੂਰਨ ਕੀਤਾ। ਇਸ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਸੁੰਦਰ ਇਮਾਰਤ ਆਪ ਜੀ ਨੇ ਬਣਵਾਈ। ਇਸ ਹਰਿਮੰਦਰ ਵਿਚੋਂ ਨਿਕਲਦੀਆਂ ਗੁਰਬਾਣੀ ਦੀਆਂ ਸੁਰ ਲਹਿਰੀਆਂ ਮਨਾਂ ਨੂੰ ਤ੍ਰਿਪਤ ਕਰਦੀਆਂ ਹਨ। ਗੁਰੂ ਸਾਹਿਬ ਨੇ ਅੰਮ੍ਰਿਤਸਰ ਸ਼ਹਿਰ ਦਾ ਨਿਰਮਾਨ ਕਾਰਜ ਪੂਰਾ ਕਰਕੇ ਹਰ ਪ੍ਰਕਾਰ ਦੇ ਵਪਾਰੀਆਂ, ਕਾਰੀਗਰਾਂ ਅਤੇ ਕਿਰਤਕਾਰਾਂ ਨੂੰ ਇਥੇ ਵਸਾਇਆ। ਮਕਾਨ ਸੜਕਾਂ ਤੇ ਬਾਜ਼ਾਰ ਬਣਾਏ। ਪਿਤਾ ਗੁਰਦੇਵ ਦੀ ਯਾਦ ਵਿਚ ਰਖੇ ਇਸ ਸ਼ਹਿਰ ਦੇ ਨਾਮ ਰਾਮਦਾਸਪੁਰ ਦੀ ਸੋਭਾ ਗੁਰੂ ਅਰਜਨ ਦੇਵ ਜੀ ਨੇ ਆਪ ਹੀ ਲਿਖੀ ਹੈ:

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ
ਬਧਹੁ ਪੁਰਖ ਬਿਧਾਤੈ ਤਾਂ ਤੂ ਸੋਹਿਆ
ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ
ਹਰਿਹਾਂ ਨਾਨਕ ਕਸਮਲ ਜਾਹਿ
ਨਾਇਐ ਰਾਮਦਾਸਪੁਰ॥

ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਹੀ ਸੰਤੋਖਸਰ ਸਰੋਵਰ ਨੂੰ ਸੰਪੂਰਨ ਕਰਵਾਇਆ। ਇਕ ਹੋਰ ਪ੍ਰਸਿਧ ਸਰੋਵਰ 'ਰਾਮਸਰ' ਤੋਂ ਇਲਾਵਾ ਗੁਰੂ ਕੇ ਮਹੱਲ ਅਤੇ ਗੁਰੂ ਕਾ ਬਾਗ ਦਾ ਨਿਰਮਾਨ ਕੀਤਾ ਗਿਆ।

ਇਲਾਕੇ ਦੀ ਕਿਰਸਾਨੀ ਦੀਆਂ ਲੋੜਾਂ ਨੂੰ ਪੂਰਾ ਕਰਨ ਵਾਸਤੇ ਪਿੰਡ ਵਡਾਲੀ ਦੀ ਜੂਹ ਵਿਚ, ਅੰਮ੍ਰਿਤਸਰ ਕੋਲ ਇਕ ਵਡਾ ਖੂਹ ਬਣਵਾਇਆ ਗਿਆ ਜਿਸ ਤੇ ਇਕੋ ਵੇਲੇ ਛੇ ਹਰਟ ਚਲਦੇ ਸਨ। ਇਸ ਅਸਥਾਨ ਤੇ ਹੁਣ ਗੁਰਦੁਆਰਾ ਛੇਹਰਟਾ ਸਾਹਿਬ ਸਥਾਪਤ ਹੈ।

ਕੁਝ ਵਿੱਥ ਤੇ ਇਕ ਤਿੰਨ ਹਰਟਾ ਖੂਹ ਵੀ ਗੁਰੂ ਜੀ ਨੇ ਬਣਵਾਇਆ।

ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਪਛਮ ਵਲ ਤਰਨ ਤਾਰਨ ਸਾਹਿਬ ਦਾ ਮਸ਼ਹੂਰ ਨਗਰ ਵੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਹੀ ਬਖਸ਼ਿਸ਼ ਹੈ। ਗੁਰਦੁਆਰਾ ਤਰਨ ਤਾਰਨ ਸਾਹਿਬ ਅਤੇ ਵਿਸ਼ਾਲ ਸਰੋਵਰ ਅਕੀਦਤ ਦੇ ਅਹਿਮ ਕੇਂਦਰ

ਹਨ। ਤਰਨ ਤਾਰਨ ਸਾਹਿਬ ਨੂੰ ਦੁਖ ਨਿਵਾਰਨ ਦੇ ਵਿਸ਼ੇਸ਼ਣ ਨਾਲ ਵੀ ਯਾਦ ਕੀਤਾ ਜਾਂਦਾ ਹੈ ਕਿਉਂਕਿ ਇਥੇ ਹੀ ਗੁਰੂ ਜੀ ਨੇ ਕੋਹੜੇ ਰੋਗੀਆਂ ਦੀ ਸੇਵਾ ਸੰਭਾਲ ਵਾਸਤੇ ਇਕ ਕੁਸ਼ਟੀ ਆਸ਼ਰਮ ਖੋਹਲਿਆ ਸੀ। ਇਸੇ ਹੀ ਨਗਰ ਵਿਚ ਗੁਰੂ ਕਾ ਖੂਹ ਅਤੇ ਬੀਬੀ ਭਾਨੀ ਵਾਲਾ ਖੂਹ ਵੀ ਗੁਰੂ ਜੀ ਨੇ ਲਵਾਏ।

ਦੁਆਬੇ ਦਾ ਇਤਿਹਾਸਕ ਨਗਰ ਕਰਤਾਰਪੁਰ ਵੀ ਗੁਰੂ ਅਰਜਨ ਦੇਵ ਜੀ ਦੀ ਕਿਰਪਾ ਦੁਆਰਾ ਹੋਂਦ ਵਿਚ ਆਇਆ। ਸ਼ੀਸ਼ ਮਹੱਲ ਗੁਰੂ ਜੀ ਦੇ ਮਹਲ ਦੇ ਰੂਪ ਵਿਚ ਆਪ ਨੇ ਬਣਵਾਇਆ। ਵਰਤਮਾਨ ਗੁਰਦੁਆਰਾ ਥੰਮ ਸਾਹਿਬ ਗੁਰੂ ਸਾਹਿਬ ਦਾ ਦੀਵਾਨ ਖਾਨਾ ਸੀ। ਗੁਰਦੁਆਰਾ ਗੰਗ ਸਰ ਦਾ ਖੂਹ ਵੀ ਆਪ ਦੇ ਲੋਕ ਕਲਿਆਣ ਦੇ ਕਾਰਜਾਂ ਦੀ ਯਾਦ ਦੁਆਉਂਦਾ ਹੈ।

ਲਾਹੌਰ ਸ਼ਹਿਰ ਵਿਚ ਗੁਰੂ ਰਾਮਦਾਸ ਜੀ ਦਾ ਜਨਮ ਅਸਥਾਨ, ਇਕ ਦੀਵਾਨ ਖਾਨਾ ਅਤੇ ਇਕ ਬਾਉਲੀ ਗੁਰੂ ਸਾਹਿਬ ਦੇ ਨਿਰਮਾਣ ਕਾਰਜਾਂ ਦੀ ਝਲਕ ਮਾਤਰ ਹੈ।

ਵੱਖ ਵੱਖ ਸਮਿਆਂ ਵਿਚ ਹੋਏ ਪੈਗੰਬਰਾਂ, ਮਹਾਂਪੁਰਖਾਂ ਨੇ ਮਨੁਖੀ ਏਕਤਾ, ਜੀਅ ਦਾਨ ਅਤੇ ਸਹਿਹੋਂਦ ਦਾ ਹੋਕਾ ਦਿਤਾ ਹੈ। ਇਸ ਏਕਤਾ ਦੇ ਸੰਕਲਪ ਨੂੰ ਆਪਣੇ ਅਮਲ ਰਾਹੀਂ ਗੁਰੂ ਅਰਜਨ ਦੇਵ ਜੀ ਨੇ ਅਣਛੋਹੀਆਂ ਮੰਜ਼ਲਾਂ ਤਕ ਪਹੁੰਚਾ ਦਿਤਾ। ਇਸ ਦਾ ਸਭ ਤੋਂ ਵਡਾ ਪਰਮਾਣ ਹੈ ਸ੍ਰੀ ਆਦਿ ਗਰੰਥ ਸਾਹਿਬ ਦੀ ਬੀੜ ਦੀ ਸੰਪਾਦਨਾ ਅਤੇ ਸਿਰਜਣਾ।

ਇਸ ਮਹਾਨ ਗਰੰਥ ਵਿਚ ਭਾਰਤ ਦੇ ਜੁਗਾਂ ਜੁਗਾਂਤਰਾਂ ਦੇ ਧਾਰਮਕ ਚਿੰਤਨ,ਸੰਸਕ੍ਰਿਤੀ ਅਤੇ ਸਭਿਆਚਾਰੀ ਦਾ ਪ੍ਰਗਟਾਵਾ ਹੈ। ਭਾਰਤ ਵੱਖ ਵੱਖ ਧਰਮਾਂ, ਜਾਤੀਆਂ, ਵਰਨਾਂ ਅਤੇ ਇਲਾਕਿਆਂ ਦੇ ਪ੍ਰਸਿਧ ਵਿਚਾਰਵਾਨਾਂ, ਸੰਤਾਂ ਭਗਤਾਂ ਦੀ ਕਾਵਿਮਈ ਬਾਣੀ ਗੁਰੂ ਨਾਨਕ ਸਾਹਿਬ ਦੀ ਗੁਰ ਪ੍ਰਨਾਲੀ ਦੇ ਸਤਿਗੁਰੂ ਸਾਹਿਬਾਨ ਦੇ ਨਾਲ ਨਾਲ ਹੀ ਦਰਜ ਕੀਤੀ। ਆਪਣੇ ਵਰਗੇ ਆਪ, ਪਾਵਨ ਗੁਰੂ ਗਰੰਥ ਸਾਹਿਬ ਵਿਚ ਬਗੈਰ ਕਿਸੇ ਕਰਮ ਕਾਂਡ, ਰਹੁ ਰੀਤ ਪਹਿਰਾਵੇ ਜਾਂ ਸ਼ਕਲ ਸੂਰਤ ਨੂੰ ਮਾਨਤਾ ਦਿਤਿਆਂ, ਅੱਲਾ, ਰਾਮ, ਰਹੀਮ, ਕ੍ਰਿਸ਼ਨ ਹਰੀ ਬਿਰਾਜਮਾਨ ਹਨ।

ਪੰਜਾਬੀ, ਹਿੰਦੀ, ਸੰਸ਼ਕ੍ਰਿਤ ਅਤੇ ਫਾਰਸੀ ਆਦਿਕ ਭਾਸ਼ਾਵਾਂ ਦੇ ਪਰਮੁਖ ਵਿਦਵਾਨ ਗੁਰੂ ਅਰਜਨ ਦੇਵ ਜੀ ਨੇ ਬਾਰਾ ਮਾਹ, ਬਾਵਨ ਅਖਰੀ, ਸੁਖਮਣੀ ਸਾਹਿਬ ਅਤੇ ਥਿਤੀ ਜਿਹੀਆਂ ਮਹਾਨ ਬਾਣੀਆਂ ਦੇ ਨਾਲ ਨਾਲ ਵਖ ਸਿਰਲੇਖਾਂ ਹੇਠ ਸੈਂਕੜੇ ਸਲੋਕ ਵੀ ਰਚੇ ਹਨ। ਉਹਨਾਂ ਆਪਣੇ ਕਥਨ

"ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸ ਚਹੁ ਵਰਨਾ
ਕਉ ਸਾਂਝਾਂ"

ਨੂੰ ਆਪਣੇ ਅਮਲ ਰਾਹੀਂ ਪਰਚਾਰਿਆ ਪਰਸਾਰਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਦਿ ਬੀੜ ਦੀ ਸੰਪਾਦਨਾ ਵੇਲੇ ਭਾਰਤ ਦੇ ਸ਼ਾਸਤਰੀ ਸੰਗੀਤ ਦੇ ਪਰਮੁਖ ਰਾਗਾਂ ਦੇ ਸਿਰਲੇਖਾਂ ਹੇਠ ਬਾਣੀ ਦਰਜ ਕੀਤੀ। ਇਸ ਦੇ ਨਾਲ ਹੀ ਆਪ ਜੀ ਨੇ ਸੰਗੀਤ ਅਤੇ ਗੁਰਮਤ ਕੀਰਤਨ ਨੂੰ ਵਿਸ਼ੇਸ਼ ਘਰਾਨਿਆਂ ਦੇ ਘੇਰੇ ਵਿਚੋਂ ਕਢ ਕੇ ਆਮ ਲੋਕਾਂ ਵਿਚ ਵੰਡਿਆ। ਅਜ ਜਦੋਂ ਅਸੀਂ ਗੁਰਬਾਣੀ ਸਰਵਣ ਕਰਦੇ ਹਾਂ ਜਾਂ ਕੀਰਤਨ ਸੁਣਦੇ ਹਾਂ ਤਾਂ ਇਸ ਪਿਛੇ ਗੁਰੂ ਅਰਜੁਨ ਦੇਵ ਜੀ ਦੀ ਮਹਾਨ ਕਿਰਪਾ ਦਾ ਆਭਾਸ ਹੁੰਦਾ ਹੈ।

ਇਹ ਸਾਰੇ ਕਾਰਜ ਗੁਰੂ ਸਾਹਿਬ ਦੀ ਲੋਕ ਕਲਿਆਣ ਦੀ ਪ੍ਰਬਲ ਭਾਵਨਾ ਦੇ ਪ੍ਰਤੀਕ ਹਨ। ਆਪ ਜੀ ਦੀ ਇਸੇ ਲੋਕ ਕਲਿਆਣ ਦੀ ਭਾਵਨਾ ਦਾ ਪਰਮਾਣ ਹੈ ਕਿ ਅਕਬਰ ਨਾਮੇ ਦੀ ਲਿਖਤ ਅਨੁਸਾਰ ਬਾਦਸ਼ਾਹ ਅਕਬਰ ਜਦ ੨੪ ਨਵੰਬਰ ੧੫੯੮ ਨੂੰ ਕਰਤਾਰਪੁਰ ਆਪ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਆਪ ਦੇ ਕਹਿਣ ਤੇ ਪੰਜਾਬ ਦੇ ਕਿਸਾਨਾਂ ਦਾ ਵਧਾਇਆ ਮਾਮਲਾ ਕਾਫੀ ਹਦ ਤਕ ਮਾਫ ਕਰ ਦਿਤਾ।

ਇਸ ਸੰਸਾਰ ਦੀ ਆਦਿ ਸਭਿਅਤਾ ਦੇ ਕੇਂਦਰ ਭਾਰਤ ਵਿਚ ਰਿਸ਼ੀਆਂ ਮੁਨੀਆਂ ਦੀ ਪੁੰਨ ਭੂਮੀ ਵਿਚ ਸਾਹਿਤਕਾਰ ਰਿਸ਼ੀ ਵੇਦ ਵਿਆਸ ਦੇ ਨਾਮ ਤੇ ਵਗ ਰਹੇ ਦਰਿਆ ਬਿਆਸ ਦੇ ਕਿਨਾਰੇ ਤੇ ਸਥਿਤ ਸ਼ਹਿਰ ਗੋਇੰਦਵਾਲ, ਪਰਬਲ ਮੇਰਾਣੂ ਸਤਿਗੁਰੂ ਅਮਰਦਾਸ ਜੀ ਦੀ ਰਬੀ ਜੋਤ ਦੇ ਪਰਕਾਸ਼ ਨਾਲ ਨੂਰੋ ਨੂਰ ਸੀ। ਇਸ ਇਲਾਹੀ ਵਾਤਾਵਰਣ ਵਿਚ ਗੁਰੂ ਅਰਜਨ ਦੇਵ ਜੀ ਇਸ ਸੰਸਾਰ ਤੇ ਆਏ। ਨਾਨਾ ਗੁਰੂ ਅਮਰਦਾਸ ਅਤੇ ਪਿਤਾ ਗੁਰੂ ਰਾਮਦਾਸ ਤੋਂ ਵਰਸਾਏ ਬਾਲ ਅਰਜਨ ਨੂੰ ਮਾਤਾ ਭਾਨੀ ਦੀ ਇਹ ਅਸੀਸ ਸੀ।

ਪੂਤਾ ਮਾਤਾ ਕੀ ਆਸੀਸ
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ
ਸਦਾ ਭਜਹੁ ਜਗਦੀਸ ॥

ਇਤਿਹਾਸ ਦੇ ਲੇਖਕਾਂ ਨੇ ਗੁਰੂ ਜੀ ਦਾ ਜਨਮ ਸਾਲ ੧੬੧੦ ਜਾਂ ੧੬੨੦ ਬਿਕਰਮੀ ਲਿਖਿਆ ਹੈ। ਇਹ ਸੰਨ ੧੫੫੩ ਜਾਂ ੧੫੬੩ ਦੀ ੧੫ ਅਪਰੈਲ ਦਾ ਦਿਨ ਬਣਦਾ

ਹੈ ਪਰ ਅਦੁਤੀ ਸ਼ਹਾਦਤ ਦਾ ਦਿਨ ਜੇਠ ਸੁਦੀ ੪ ੨ ਹਾੜ ੧੬੬੩ ਸੰਮਤ ਅਰਥਾਤ ੩੦ ਮਈ ਸੰਨ ੧੬੦੬ ਹੀ ਸਭ ਮੰਨਦੇ ਹਨ।

ਆਪ ਜੀ ਦੀ ਅਮਰ ਅਤੇ ਲਾਸਾਨੀ ਸ਼ਹਾਦਤ ਦੇ ਕਈ ਕਾਰਨ ਹੋ ਸਕਦੇ ਹਨ। ਸਮੇਂ ਦੀ ਮੁਗਲ ਹਕੂਮਤ ਦੇ ਬਾਦਸ਼ਾਹ ਜਹਾਂਗੀਰ ਦਾ ਤੁਅਸਬ। ਗੁਰੂ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਜੀ ਦੀ ਈਰਖਾ, ਹਕੂਮਤ ਦੇ ਉੱਚ ਅਹਿਲਕਾਰ ਦੀਵਾਨ ਚੰਦੂ ਦੀ ਜ਼ਾਤੀ ਰੰਜਸ਼ ਅਤੇ ਸਮੁਚੇ ਦੇਸ਼ ਅਤੇ ਬਾਹਰ ਫੈਲੀ ਗੁਰੂ ਜੀ ਦੀ ਕੀਰਤੀ ਪਰ ਜਿਵੇਂ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਆਪਣੀ ਰਚੀ ਬਾਣੀ ਦੇ ਅਣਰੂਪ ਹੀ ਆਪਣੇ ਜੀਵਨ ਦੀ ਸੰਪੂਰਨਤਾ ਨੂੰ ਦੁਨੀਆ ਦੇ ਸਾਹਮਣੇ ਪਰਸਤੁਤ ਕੀਤਾ ਉਹ ਸ਼ਬਦਾਂ ਦੀ ਸਮਰਥਾ ਤੋਂ ਬਾਹਰ ਦੀ ਗਲ ਹੈ।

ਭਾਰਤ ਦੇ ਪੁਰਾਣੇ ਸਿਆਣਿਆਂ ਦਾ ਸਿਧਾਂਤ ਹੈ ਕਿ ਆਤਮਾ ਅਮਰ ਅਤੇ ਅਜਰ ਹੈ। ਗੁਰੂ ਅਰਜਨ ਦੇਵ ਜੀ ਨੇ ਮੌਤ ਬਾਰੇ ਲਿਖਿਆ ਹੈ।

ਪਵਨੈ ਮਹਿ ਪਵਨੁ ਸਮਾਇਆ
ਜੋਤੀ ਮਹਿ ਜੋਤਿ ਰਲਿ ਜਾਇਆ
ਮਾਟੀ ਮਾਟੀ ਹੋਈ ਏਕ
ਰੋਵਨ ਹਾਰੇ ਕੀ ਕਵਨ ਟੇਕ
ਕਉਣ ਮੂਆ ਰੇ ਕਉਣ ਮੂਆ
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ
ਇਹੁ ਤਉ ਚਲਤੁ ਭਇਆ

ਗੁਰੂ ਸਾਹਿਬ ਦਾ ਹੀ ਕਥਨ ਹੈ।
"ਸੂਰਜ ਕਿਰਣਿ ਮਿਲੇ, ਜਲ ਕਾ ਜਲ ਹੂਆ ਰਾਮ
ਜੋਤੀ ਜੋਤਿ ਰਲੀ ਸੰਪੂਰਣ ਥੀਆ ਰਾਮ"

ਆਪਣੇ ਕਥਨ ਦੀ ਸਾਰਥਕਤਾ ਨੂੰ ਆਪਣੇ ਸਰੀਰ ਤੇ ਕਸ਼ਟ ਝਲ ਕੇ ਆਤਮਾ ਨੂੰ ਸ਼ਾਂਤ ਰੱਖ ਕੇ ਆਪ ਨੇ ਪਰਮਾਨਿਤ ਕੀਤਾ।

ਸਭ ਤੋਂ ਗਰਮ ਰੁਤ, ਜ਼ਾਲਮ ਅਹਿਲਕਾਰ ਈਰਖਾ ਅੱਗ ਵਿਚ ਸੜ ਰਹੇ, ਉਬਲਦੇ ਪਾਣੀ ਦੀ ਦੇਗ ਵਿਚ ਬੈਠੇ ਗੁਰੂ ਅਰਜਨ, ਲੋਹੇ ਦੀ ਤਪਦੀ ਤਵੀ ਤੇ ਆਸਣ ਲਾਈ ਬੈਠੇ ਗੁਰੂ ਅਰਜਨ, ਸੀਸ ਵਿਚ ਸੜਦੀ ਰੇਤ ਦਾ ਸੇਕ ਸਹਿ ਰਹੇ ਗੁਰੂ ਅਰਜਨ ਅੰਤ ਦਰਿਆ ਰਾਵੀ ਦੇ ਪਾਣੀਆਂ ਵਿਚ ਅਚਲ ਸਮਾਧੀ ਸਥਿਤ ਗੁਰੂ ਅਰਜਨ।

ਪਉਣ ਵਿਚ ਪਉਣ, ਸੂਰਜ ਵਿਚ ਕਿਰਨ, ਪਾਣੀ ਵਿਚ ਪਾਣੀ, ਅੱਗ ਵਿਚ ਅੱਗ ਅਤੇ ਪਰਮਜੋਤ ਵਿਚ ਜੋਤ ਰਲਦੀ ਦਿਖਾਉਂਦੇ ਗੁਰੂ ਅਰਜਨ ਦੇਵ ਜੀ।

ਇਹ ਗੁਰੂ ਅਰਜਨ ਦੇਵ ਜੀ ਮਹਾਰਾਜ ਸਨ ਜਿਨ੍ਹਾਂ ਲਿਖਿਆ ਸੀ।

ਤੇਰਾ ਕੀਆ ਮੀਠਾ ਲਾਗੈ
ਹਰਿ ਨਾਮ ਪਦਾਰਥ ਨਾਨਕ ਮਾਂਗੈ॥

ਇਹ ਈਸ਼ਵਰ ਦਾ ਨਾਮ ਹੈ ਜਿਹੜਾ ਸਭ ਸ਼ਕਤੀਆਂ ਤੋਂ ਸ਼ਕਤੀਸ਼ਾਲੀ ਹੈ। ਮਨ ਦੀ ਜਿਹੜੀ ਗਰਮੀ ਨੂੰ ਨਾ ਚੰਦਨ ਰੁੱਖ, ਨਾ ਚੰਦਰਮਾ ਅਤੇ ਨਾ ਹੀ ਸਰਦੀ ਦੀ ਰੁਤ ਠੰਡਾ ਕਰ ਸਕਦੇ ਹਨ ਉਸਨੂੰ ਗੁਰੂ ਸਾਹਿਬ ਅਨੁਸਾਰ ਨਾਮ ਹੀ ਸੀਤਲਤਾ ਬਖਸ਼ਦਾ ਹੈ।

ਚੰਦਨ ਚੰਦ ਨ ਸਰਦ ਰੁਤਿ
ਮੂਲਿ ਨ ਮਿਟਈ ਘਾਮ
ਸੀਤਲੁ ਥੀਵੈ ਨਾਨਕਾ
ਜਪੰਦੜੋ ਹਰਿ ਨਾਮ॥

ਪ੍ਰੋ. ਪੂਰਨ ਸਿੰਘ ਆਪਣੀ ਪੁਸਤਕ "ਦ ਬੁੱਕ ਆਫ ਟੈੱਨ ਮਾਸਟਰਜ਼) (The Book of ten Masters) ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਵ ਵੇਲੇ ਦਾ ਦ੍ਰਿਸ਼ ਬਿਆਨ ਕਰਦੇ ਹੋਏ ਲਿਖਦੇ ਹਨ।

"ਸਿੱਖ ਜੁਰਮਾਨਾ ਤਾਰ ਕੇ, ਗੁਰੂ ਜੀ ਨੂੰ ਛੁਡਾ ਲੈਣਾ ਚਾਹੁੰਦੇ ਸਨ। ਪਰ ਉਹਨਾਂ ਨੇ, ਅਨਿਆ-ਪੂਰਬਕ ਜੁਰਮਾਨਾ ਭਰਨ ਦੀ ਮਨਾਹੀ ਕਰ ਦਿਤੀ ਸੀ। ਮੀਆਂ ਮੀਰ ਜੀ ਨੂੰ, ਇਸੇ ਦੁੱਖ ਭਰੀ ਵਿਥਿਆ ਦਾ, ਢੇਰ ਚਿਰ ਪਿਛੋਂ ਪਤਾ ਲੱਗਾ, ਅਤੇ ਉਹ, ਗੁਰੂ ਸਾਹਿਬ ਨੂੰ ਮਿਲਣ ਵਾਸਤੇ ਆਏ, ਅਤੇ ਗੁਰੂ ਜੀ ਦੀ ਰਿਹਾਈ ਲਈ, ਬਾਦਸ਼ਾਹ ਤੱਕ ਗੱਲ ਪਹੁਚਾਣ ਦੀ ਆਗਿਆ ਮੰਗੀ। ਪਰ ਗੁਰੂ ਜੀ ਨੇ ਉਸ ਦੇ ਮਨ ਨੂੰ, ਸ਼ਾਂਤ ਕਰ ਦਿਤਾ, ਅਤੇ ਉੱਪਰ, ਆਕਾਸ਼ ਵਲ ਵੇਖਿਆ, ਤਾਂ ਉਸ ਨੂੰ ਸਾਰਾ ਸਵਰਗ ਲੋਕ, ਗੁਰੂ ਜੀ ਦੇ ਸਿਰ ਉੱਪਰ ਖਲੋਤਾਂ ਵਿਖਾਈ ਦਿਤਾ। ਫਰਿਸ਼ਤਿਆਂ ਨੇ ਆਪਣੇ ਦੈਵੀ ਖੰਭਾਂ ਨਾਲ, ਗੁਰੂ ਜੀ ਉੱਪਰ, ਚਾਨਣੀ ਤਾਣੀ ਹੋਈ ਸੀ। ਚਿੰਤਾਵਾਨ ਸਿਖਾਂ ਦੇ ਮੁਕਾਬਲੇ, ਗੁਰੂ ਜੀ, ਸ਼ਾਂਤ, ਅਤੇ ਅਡੋਲ

ਸਨ। ਉਹ, ਅਕੱਥ ਸ਼ਾਂਤੀ ਨਾਲ, ਭਰਪੂਰ ਸਨ। ਮੀਆਂ ਮੀਰ ਨੇ ਨਮਸਕਾਰ ਕੀਤੀ, ਤੇ ਚੁੱਪ ਚਾਪ-ਚਾਪ, ਵਾਪਸ ਚਲਾ ਗਿਆ। ਗੁਰੂ ਜੀ ਨੇ, ਲੋਕਾਂ ਲਈ ਇਹ ਕਸ਼ਟ, ਖਿੜੇ ਮਥੇ ਪਰਵਾਨ ਕੀਤੇ, ਜਿਨ੍ਹਾਂ ਨੂੰ ਹੱਕ ਅਤੇ ਇਨਸਾਫ ਦੀ ਪ੍ਰਾਪਤੀ ਵਾਸਤੇ, ਮਜ਼ਬੂਤ: ਅਤੇ ਸ਼ਕਤੀ ਸ਼ਾਲੀ ਰੂਪ ਵਿਚ ਖੜਾ ਕਰਨ ਦੀ ਡਾਢੀ ਲੋੜ ਸੀ। ਮੀਆਂ ਮੀਰ ਨੇ ਇਸੇ ਆਦਰਸ਼ ਨੂੰ ਜਾਣ ਲਿਆ ਤੇ ਉਹ, ਚੁੱਪ ਹੋ ਗਏ।"

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੀ ਇਸ ਲਾਸਾਨੀ ਕੁਰਬਾਨੀ ਨੂੰ, ਭਾਈ ਗੁਰਦਾਸ ਜੀ ਨੇ, ਰਹੱਸਮਈ ਢੰਗ ਨਾਲ ਬਿਆਨ ਕੀਤਾ ਹੈ। ਉਹ ਇਵੇਂ ਸ਼ਾਂਤ ਰਹੇ, ਜਿਵੇਂ ਮੱਛੀ ਪਾਣੀ ਵਿਚ ਰਹਿੰਦੀ ਹੈ। ਉਹ ਇਵੇਂ ਜੋਤੀ ਜੋਤ ਸਮਾਏ, ਜਿਵੇਂ ਪਤੰਗਾ, ਜੋਤ ਵੇਖ ਕੇ, ਉਸ ਵਿਚ ਸਮਾ ਜਾਂਦੈ। ਜਿਵੇਂ ਮਿਰਗ ਸ਼ਬਦ ਦੀ ਧੁਨ ਵਿਚ, ਆਪਾ ਵਾਰਦਾ ਹੈ। ਉਹ ਅੰਤਲੀ ਰਾਤ ਵੀ, ਭਵਰ ਵਾਂਗ, ਈਸ਼ਵਰ ਦੇ ਚਰਨਾਂ ਨਾਲ ਜੁੜ ਕੇ, ਸੁਖੀ ਰਹੇ। ਉਹ ਬਾਬੀਹੇ ਵਾਂਗ, ਪੁਕਾਰ ਕੇ, ਇਸੇ ਗਲ ਤੇ ਦ੍ਰਿੜ ਰਹੇ, ਕਿ ਗੁਰੂ ਦਾ ਉਪਦੇਸ਼, ਨਾ ਵਿਸਰੇ ਜਾਵੇ। ਐਸੇ ਗੁਰੂ ਅਰਜਨ ਤੋਂ, ਕੁਰਬਾਨ, ਕਿਉਂ ਨਾ ਹੋਇਆ ਜਾਵੇ।

ਰਹਿੰਦੇ ਗੁਰੁ ਦਰੀਆਉ ਵਿਚ
ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸ਼ਨ ਦੇਖਿ ਪਤੰਗ ਜਿਉ
ਜੋਤੀ ਅੰਦਰਿ ਜੋਤ ਸਮਾਣੀ।
ਸ਼ਬਦ, ਸੁਰਤਿ ਲਿਵ, ਮ੍ਰਿਗ ਜਯੋਂ
ਭੀੜ ਪਈ ਚਿਤ ਅਵਰ ਨ ਆਣੀ।
ਚਰਨ ਕਵਲ ਮਿਲਿ ਭਵਰ ਜਯੋਂ
ਸੁਖ ਸੰਪਟ ਵਿਚ ਰੈਣਿ ਵਿਹਾਣੀ
ਗੁਰ ਉਪਦੇਸ ਨ ਵਿਸਰੈ
ਬਾਬੀਹੇ ਜਿਉਂ ਆਖਿ ਵਖਾਣੀ।
ਗੁਰਮੁਖ ਸੁਖ ਫੁਲ, ਪ੍ਰੇਮ ਰਸ
ਸਹਿਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿਟਹੁ ਕੁਰਬਾਣੀ ॥

ਗੁਰੂ ਜੀ, ਦਰਿਆ ਰਾਵੀ ਵਿਚ, ਬ੍ਰਹਮਲੀਨ ਹੋ ਗਏ। ਉਹਨਾਂ ਦੀ ਸ਼ਹੀਦੀ ਦੀ ਯਾਦ ਵਿਚ, ਲਾਹੌਰ ਸ਼ਹਿਰ ਵਿਚ, ਕਿਲ੍ਹੇ ਦੇ ਸਾਹਮਣੇ, ਗੁਰਦੁਆਰਾ ਡੇਹਰਾ ਸਾਹਿਬ ਸਥਿਤ ਹੈ। ਇਸ ਉਤੇ, ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚੋਂ, ਆਪ ਦੇ ਮਨੋਭਾਵ ਅੰਕਿਤ ਕੀਤੇ ਗਏ ਹਨ। ਉਹ ਇਹ ਵੀ ਪ੍ਰਗਟ ਕਰਦੇ ਹਨ, ਕਿ ਗੁਰੂ ਜੀ ਦੀ ਕੁਰਬਾਨੀ ਨਾਲ, ਸਾਰੇ ਸੰਸਾਰ ਤੇ ਗੁਰੂ ਨਾਨਕ ਦੀ ਵਡਿਆਈ ਪਰਗਟ ਹੋ ਗਈ।

ਸੁਣੀ ਅਰਦਾਸ, ਸੁਆਮੀ ਮੇਰੈ
ਸਰਬ ਕਲਾ ਬਣਿ ਆਈ,
ਪ੍ਰਗਟ ਭਈ, ਸਗਲੇ, ਜੁਗ ਅੰਤਰਿ
ਗੁਰ ਨਾਨਕ ਕੀ ਵਡਿਆਈ।

ਗੁਰੂ ਜੀ ਦੀ ਅਦੁੱਤੀ ਸ਼ਹੀਦੀ ਨੇ, ਲੋਕਾਂ ਵਿਚ ਭਾਣਾ ਮੰਨਣ ਦਾ ਜਜ਼ਬਾ, ਸ਼ਿੱਦਤ ਨਾਲ ਭਰ ਦਿਤਾ। ਭਾਰੀ ਤਸੀਹੇ ਝੱਲ ਕੇ ਕੁਰਬਾਨੀਆਂ ਦੇ ਕੇ, ਸਿਰ ਵਾਰ ਕੇ ਵੀ, ਆਪਣੇ ਆਦਰਸ਼ ਅਤੇ ਅਣੱਖ ਨੂੰ, ਕਾਇਮ ਰਖਿਆ।

ਗੁਰੂ ਜੀ ਦੇ ਵਿਚਾਰ, ਜੋਤ ਰੂਪ ਹੋ ਕੇ, ਧਰਤੀ ਆਕਾਸ਼, ਨੌ ਖੰਡਾਂ ਵਿਚ ਹੀ ਵਿਆਪ ਰਹੇ ਹਨ। ਮਥਰਾ ਭੱਟ ਕਹਿੰਦੇ ਨੇ, ਕਿ ਇਸੇ ਵਾਸਤੇ ਹੀ, ਗੁਰੂ ਅਰਜਨ ਦੇਵ ਜੀ, ਆਪ, ਹਰੀ ਹੀ ਹਨ।

ਧਰਨਿ ਗਗਨ ਨਵਖੰਡ ਮਹਿ
ਜੋਤਿ ਸ੍ਵਰੂਪੀ ਰਹਿਓ ਭਰਿ।
ਭੰਨ ਮਥੁਰਾ, ਕਛੁ ਭੇਦ ਨਹੀਂ
ਗੁਰੂ ਅਰਜੁਨੁ, ਪਰਤਖ ਹਰਿ।

ਮਥਰਾ ਜੀ ਇਹ ਵੀ ਆਖਦੇ ਨੇ, ਕਿ ਇਸੇ ਸੰਸਾਰ ਦੇ ਹਨੇਰੇ ਵਿਚ, ਗੁਰੂ ਜੀ ਰੌਸ਼ਨੀ ਦਾ ਮੀਨਾਰ ਹਨ। ਉਹਨਾਂ ਦੇ ਕਰੋੜਾਂ, ਦੁਖ, ਦੂਰ ਹੋ ਜਾਂਦੇ ਹਨ, ਜੋ ਨਾਮ ਰੂਪੀ ਅੰਮ੍ਰਿਤ ਪੀਂਦੇ ਹਨ।

ਜਗ ਅਉਰੁ ਨ ਯਾਹਿ ਮਹਾ ਤਮ ਮੈ
ਅਵਤਾਰੁ ਉਜਾਗਰੁ ਆਨਿ ਕੀਅਉ ॥
ਤਿਨ ਕੇ ਦੁਖ ਕੋਟਿਕ ਦੂਰਿ ਗਏ,
ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ
ਇਹ ਪਧਤਿ ਤੇ ਮਤ ਚੂਕਹਿ ਰੇ ਮਨ
ਭੇਦੁ ਬਿਭੇਦੁ ਨ ਜਾਨ ਬੀਅਉ ॥
ਪਰਤਛਿ ਰਿਦੈ ਗੁਰ ਅਰਜੁਨ ਕੈ
ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥

)—(

# ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਨਾਮਧਾਰੀ ਲਹਿਰ ਦਾ ਯੋਗਦਾਨ

—ਜਗਦੀਸ਼ ਸਿੰਘ

ਨਾਮਧਾਰੀ ਲਹਿਰ ਦਾ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਬਹੁਤ ਹੀ ਮਹੱਤਵਪੂਰਨ ਯੋਗਦਾਨ ਹੈ। ਬਦੇਸ਼ੀ ਅੰਗਰੇਜ਼ੀ ਸ਼ਾਸਨ ਵਿਰੁਧ ਇਹ ਆਮ ਲੋਕਾਂ ਦੀ ਪਹਿਲੀ ਅਤੇ ਸੰਪੂਰਨ ਜਥੇਬੰਦ ਲਹਿਰ ਸੀ। ਇਸ ਨੇ ਆਪਣਾ ਮੰਤਵ ਆਪਣੇ ਲੋਕਾਂ ਦਾ ਰਾਜ ਮਿਥਿਆ ਅਤੇ ਇਸ ਵਾਸਤੇ ਡੂੰਘੇ ਚਿੰਤਨ ਅਤੇ ਵਿਸ਼ਲੇਸ਼ਣ ਬਾਅਦ ਆਪਣੀ ਰਣ ਨੀਤੀ ਤਿਆਰ ਕੀਤੀ। ਪੂਰੀ ਵਿਓਂਤ ਅਤੇ ਜੁਗਤ ਨਾਲ ਕੀਤੇ ਵਿਆਪਕ ਪਰਚਾਰ ਸਦਕਾ ਆਮ ਲੋਕਾਂ ਦੇ ਮਨਾਂ ਦੇ ਧੁਰ ਅੰਦਰ ਤਕ ਆਜ਼ਾਦੀ ਦੀ ਸ਼ਮਾ ਪਰਵਜਲਤ ਕੀਤੀ। ਇਹਨਾਂ ਨੇ ਹੀ ਇਸ ਜੁਗ ਦੇ ਸ਼ਕਤੀਸ਼ਾਲੀ ਸਿਆਸੀ ਹਥਿਆਰ ਨਾਮਿਲਵਰਤਨ ਅਤੇ ਸੁਦੇਸ਼ੀ ਦਾ ਨਿਰਮਾਨ ਕੀਤਾ। ਇਹਨਾਂ ਆਪਣੇ ਨਿਸ਼ਾਨੇ ਵਾਸਤੇ ਸਾਬਤ ਕਦਮ ਰਹਿੰਦਿਆਂ ਭਾਰੀ ਤੋਂ ਭਾਰੀ ਜ਼ੁਲਮ ਸਹੇ ਅਤੇ ਕੁਰਬਾਨੀਆਂ ਦਿਤੀਆਂ। ਇਹਨਾਂ ਸੂਰਮਿਆਂ ਵਾਂਗ ਪਰਹਾਰ ਕੀਤਾ, ਸੂਰਮਿਆਂ ਵਾਂਗ ਲੜੇ ਸੂਰਮਿਆਂ ਵਾਂਗ ਸਮਰਪਿਤ ਹੋਏ ਅਤੇ ਸੂਰਮਿਆਂ ਵਾਂਗ ਸ਼ਹੀਦ ਹੋਏ। ਇਹ ਪੂਰੇ ੯੦ ਸਾਲ ਗੋਰਾ ਸਾਮਰਾਜ ਦੇ ਕਟੜ ਦੁਸ਼ਮਨਾਂ ਦੀ ਪਹਿਲੀ ਪਾਲ ਵਿਚ ਰਹੇ ਅਤੇ ਕੋਈ ਵੀ ਡਰ ਕੋਈ ਵੀ ਲਾਲਚ ਇਹਨਾਂ ਦੇ ਪੈਰਾਂ ਨੂੰ ਡਗਮਗਾ ਨਾ ਸਕਿਆ। ਆਜ਼ਾਦੀ ਸੰਗਰਾਮ ਵਾਸਤੇ ਬਾਅਦ ਵਿਚ ਚਲੇ ਅੰਦੋਲਨਾਂ ਦੇ ਹੀਰੋ ਮਹਾਨ ਸੰਗਰਾਮੀਏ ਸ਼ਹੀਦ ਭਗਤ ਸਿੰਘ, ਬਾਬਾ ਸੋਹਣ ਸਿੰਘ ਭਕਣਾ, ਨੇਤਾ ਜੀ ਸੁਭਾਸ਼ ਚੰਦਰ ਬੋਸ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਜਿਹੇ ਨੇਤਾ ਵੀ ਨਾਮਧਾਰੀਆਂ ਦੀਆਂ ਅਦੁੱਤੀ ਕੁਰਬਾਨੀਆਂ ਤੋਂ ਅਤਿਅੰਤ ਪ੍ਰਭਾਵਤ ਹੋਏ।

ਲਾਲਾ ਫੀਰੋਜ਼ਚੰਦ ਆਪਣੀ ਪੁਸਤਕ "੧੮੫੭ ਤੋਂ ੧੯੫੭ ਤਕ ਪੰਜਾਬ ਦਾ ਸੁਤੰਤਰਤਾ ਸੰਗਰਾਮ ਵਿਚ ਹਿਸਾ" ਵਿਚ ਲਿਖਦੇ ਹਨ ਕਿ—

"ਦਿੱਲੀ ਜਾਂ ਉਨ੍ਹਾਂ ਵਿਸ਼ਾਲ ਇਲਾਕਿਆਂ ਨੇ ਜਿਹੜੇ ਹੁਣ ਉਤਰ ਪਰਦੇਸ਼ ਵਿਚ ਸ਼ਾਮਲ ਹਨ ਜਾਂ ਬਿਹਾਰ ਦੇ, ਗਦਰ ਦੇ ਵਿਚ ਜਿਨ੍ਹਾਂ ਉੱਘਾ ਹਿਸਾ ਪਾਇਆ ਉਸ ਦੇ ਨਾਲ ਪੰਜਾਬ ਦੇ ਹਿੱਸੇ ਦਾ ਕਿਸੇ ਤਰ੍ਹਾਂ ਵੀ ਮੁਕਾਬਲਾ ਨਹੀਂ ਕੀਤਾ ਜਾ ਸਕਦਾ ਪਰ ਭਲੀ ਪਰਕਾਰ ਇਹ ਗੌਰਵਮਈ ਦਾਅਵਾ ਕੀਤਾ ਜਾ ਸਕਦਾ ਹੈ ਕਿ ੧੮੫੭ ਦੇ ਬਾਅਦ ਦੇ ਜ਼ਮਾਨੇ ਜਦੋਂ ਕਿ ਸਿਆਸੀ ਅੰਦੋਲਨ ਦੇ ਇੰਡੀਅਨ ਨੈਸ਼ਨਲ ਕਾਂਗਰਸ (ਜਿਸ ਦੀ ਸਥਾਪਨਾ ੧੮੮੫ ਈਸਵੀਂ ਵਿਚ ਕੀਤੀ ਗਈ) ਵਰਗੇ ਮੰਚ ਹੋਂਦ ਵਿਚ ਨਹੀਂ ਸਨ ਆਏ ਤਾਂ ਇਸ ਤੋਂ ਪਹਿਲਾਂ ਜਿਸ ਸਭ ਤੋਂ ਵੱਧ ਵਰਨਣਯੋਗ ਤੇ ਸੁਪ੍ਰਸਿਧ ਲਹਿਰ ਨੇ ਵਾਸਤਵਕ ਤੌਰ ਤੇ ਅੰਗਰੇਜ਼ ਸਰਕਾਰ ਨੂੰ ਭੜਥੂ ਪਾ ਦਿਤਾ, ਉਹ ਲਹਿਰ ਪੰਜਾਬ ਤੋਂ ਉਠੀ। ਇਹ ਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਧਾਰੀ ਤਹਿਰੀਕ ਸੀ।"

ਇਸ ਲਹਿਰ ਦੇ ਸੂਤਰਧਾਰ ਸਤਿਗੁਰੂ ਰਾਮ ਸਿੰਘ ਬਾਰੇ ਡਾਕਟਰ ਅਮਰ ਭਾਰਤੀ ਹੋਰਾਂ ਆਪਣੇ ਲੇਖ ਵਿਚ ਲਿਖਿਆ ਹੈ ਕਿ—

"ਸਤਿਗੁਰੂ ਰਾਮ ਸਿੰਘ ਪਿਛਲੀ ਡੇਢ ਸਦੀ ਦੇ ਇਕੋ ਇਕ ਅਜਿਹੇ ਜਨ ਨਾਇਕ ਨੇ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਸੋਚਿਆ, ਸੰਕਲਪ ਕੀਤਾ, ਜਤਨ ਨਾਲ ਸੰਗਠਨ ਖੜਾ ਕੀਤਾ ਅਤੇ ਕੁਰਬਾਨੀਆਂ ਦੇ ਇਕ ਲੰਮੇ ਸਿਲਸਲੇ ਦਾ ਆਰੰਭ ਕੀਤਾ। ਧਰਮ ਅਤੇ ਨੈਤਕ ਸ਼ਕਤੀ ਨੂੰ ਉਹਨਾਂ ਨੇ ਆਪਣੇ ਸਾਰੇ ਸੰਘਰਸ਼ ਦਾ ਆਧਾਰ ਬਣਾਇਆ।"

ਜਦ ੩ ਫਰਵਰੀ ੧੮੧੬ ਨੂੰ ਬਸੰਤ ਪੰਚਮੀ ਵਾਲੇ ਦਿਨ ਜ਼ਿਲਾ ਲੁਧਿਆਂਣਾ ਦੇ ਇਕ ਗੁਮਨਾਮ ਪਿੰਡ ਰਾਈਆਂ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਹੋਇਆ ਤਾਂ ਕਿਸੇ ਨੂੰ ਕੀ ਪਤਾ ਸੀ ਇਹ ਬਾਲਕ ਦੇਸ਼ ਦੀ ਬੰਦ ਖਲਾਸ ਦਾ ਰਾਹ ਖੋਹਲੇਗਾ ਅਤੇ ਇਸ ਦੇ ਮਾਰਗ ਦਰਸ਼ਨ ਵਿਚ ਹੀ ਬਹੁਤ ਸਾਰੇ ਦੇਸ਼ ਆਜ਼ਾਦੀ ਦਾ ਮੂੰਹ ਵੇਖਣਗੇ।

ਇਕ ਰਾਮਗੜੀਆ ਕਿਰਤੀ ਪਰਵਾਰ ਵਿਚ ਪੈਦਾ ਹੋਏ ਗੁਰੂ ਰਾਮ ਸਿੰਘ ਜਵਾਨੀ ਵਿਚ ਮਹਾਰਾਜ ਰਣਜੀਤ ਸਿੰਘ ਦੀ ਫੌਜ ਦੇ ਸੈਨਕ ਬਣੇ। ਉਹ ਉਤਰ ਪਛਮੀ ਸਰਹਦੀ ਸੂਬੇ ਦੇ ਸ਼ਹਿਰ ਹਜ਼ਰੋ ਵਿਚ ਸਮੇਂ ਦੇ ਪਰਸਿਧ ਮਹਾਂਪੁਰਖ ਗੁਰੂ ਬਾਲਕ ਸਿੰਘ ਜੀ ਦੇ ਪੈਰੋਕਾਰ ਬਣੇ ਅਤੇ ਬਾਦ ਵਿਚ ਉਹਨਾਂ ਦੇ ਵਾਰਸ ਵੀ।

ਪੰਜਾਬ ਦੀ ਸ਼ਕਤੀਸ਼ਾਲੀ ਆਜ਼ਾਦ ਸਿੱਖ ਸਲਤਨਤ ਦਾ ਪਤਨ ਹੁੰਦਾ ਉਹਨਾਂ ਅੱਖੀਂ ਵੇਖਿਆ। ਬਦਇਖ਼ਲਾਕੀ ਭ੍ਰਿਸ਼ਟਾਚਾਰ, ਹਵਸ ਅਤੇ ਲਾਲਚ ਭਰੀਆਂ ਸਾਜ਼ਸ਼ਾਂ ਅਤੇ

ਕਤਲੋਗਾਰਤ ਨੇ ਜਿਹੜੀ ਨਮੋਸ਼ੀ ਭਰੀ ਹਾਰ ਪੰਜਾਬੀ ਗਭਰੂਆਂ ਦੇ ਪੱਲੇ ਪਾਈ ਉਸ ਨਾਲ ਘੋਰ ਨਿਰਾਸਤਾ ਦਾ ਅੰਧਕਾਰ ਚੁਤਰਫੀਂ ਫੈਲ ਗਿਆ। ਭਾਰਤ ਨੂੰ ਮਾਲ ਦੀ ਮੰਡੀ ਬਣਾ ਕੇ ਅੰਗਰੇਜ਼ਾਂ ਵਲੋਂ ਦਿਤੇ ਜਾਂਦੇ ਪ੍ਰਲੋਭਣ ਦੀ ਮਿੱਠੀ ਨੀਂਦ ਵਿਚ ਸੁਤੇ ਲੋਕਾਂ ਨੂੰ ਉਹਨਾਂ ਇਕ ਵੰਗਾਰ ਪਾਈ ਅਤੇ ਗ਼ਦਰ ਤੋਂ ਵੀ ਇਕ ਮਹੀਨਾ ਪਹਿਲਾਂ ਸੰਨ ੧੮੫੭ ਦੀ ਵਿਸਾਖੀ ਨੂੰ ਆਪਣੇ ਨਿਵਾਸ ਪਿੰਡ ਭੈਣੀ ਸਾਹਿਬ ਵਿਚ ਇਕ ਵਿਸ਼ਾਲ ਇਕੱਠ ਕਰਕੇ ਨਵੀਂ ਤਹਿਰੀਕ—ਸੰਤ ਖਾਲਸਾ—ਨਾਮਧਾਰੀ ਪੰਥ ਜਾਂ ਕੂਕਾ ਤਹਿਰੀਕ ਦੀ ਬੁਨਿਆਦ ਧਰ ਦਿਤੀ। ਸੁੰਞੀ ਭੈਣੀ ਦੇ ਟਿੱਬੇ ਆਜ਼ਾਦੀ ਦੀ ਕੂਕ ਨਾਲ ਗੂੰਜ ਉਠੇ ਅਤੇ ਇਸ ਕੂਕ ਨੇ ਪੂਰੇ ਦੇਸ਼ ਨੂੰ ਜਗਾ ਦਿਤਾ।

ਡਾਕਟਰ ਐਮ. ਐਮ. ਆਹਲੂਵਾਲੀਆ ਨੇ ਅੰਗਰੇਜ਼ੀ ਦੀ ਪੁਸਤਕ 'ਦ ਕੂਕਾਜ਼' ਵਿਚ ਲਿਖਿਆ ਹੈ ਕਿ "ਕੂਕਾ ਪੰਥ ਹਨੇਰਾ ਦੂਰ ਕਰਨ, ਸਮਾਜੀ ਕਮਜ਼ੋਰੀਆਂ ਦਾ ਵਿਰੋਧ ਕਰਨ, ਵਿਰਾਟ ਪੱਛਮੀ ਸਾਮਰਾਜ ਦੀ ਲਲਕਾਰ ਦਾ ਸਾਹਮਣਾ ਕਰਨ ਅਤੇ ਧਾਰਮਕ ਪਵਿੱਤਰਤਾ ਅਤੇ ਭਾਈਚਾਰੇ ਨੂੰ ਮਜ਼ਬੂਤ ਕਰਨ ਵਾਸਤੇ ਸਥਾਪਤ ਕੀਤਾ ਗਿਆ ਸੀ।"

ਛੇ ਸਾਲ ਦੇ ਸਮੇਂ ਵਿਚ ਗੁਰੂ ਰਾਮ ਸਿੰਘ ਜੀ ਨੇ ਪਿੰਡ ਪਿੰਡ ਜਾ ਕੇ ਪਰਚਾਰ ਕੀਤਾ। ਪ੍ਰਭੂ ਨਾਮ ਸਿਮਰਨ ਅਤੇ ਸਮਾਜ ਸੁਧਾਰ ਦੀ ਜ਼ਬਰਦਸਤ ਲਹਿਰ ਚਲਾ ਦਿਤੀ। ਵਹੀਰਾਂ ਦੀਆਂ ਵਹੀਰਾਂ ਬਣਾ ਕੇ ਲੋਕ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਆਉਂਦੇ। ਇਲਾਕਿਆਂ ਦੇ ਇਲਾਕੇ ਗੁਰੂ ਰਾਮ ਸਿੰਘ ਦੇ ਝੰਡੇ ਹੇਠ ਆਏ। ਸਮਾਜ ਦੇ ਹਰ ਛੋਟੇ ਵਡੇ ਵਰਗ ਦੇ ਲੋਕ ਨਾਮਧਾਰੀ ਤਹਿਰੀਕ ਨਾਲ ਜੁੜ ਗਏ। ਗੁਰੂ ਰਾਮ ਸਿੰਘ ਜੀ ਦੇ ਦੀਵਾਨਾਂ ਦੀ ਭੀੜ ਵਿਚ ਨਾਮਧਾਰੀ ਖੁਲ੍ਹ ਕੇ ਫ਼ਰੰਗੀ ਰਾਜ ਖਤਮ ਕਰਨ ਦੀਆਂ ਗੱਲਾਂ ਕਰਨ ਲਗੇ। ਲੋਕਾਂ ਨੇ ਪਿੰਡਾਂ ਦੀਆਂ ਸੱਥਾਂ ਵਿਚ ਕੂਕਾ ਪੰਥ ਦੀਆਂ ਬੋਲੀਆਂ ਪਾ ਕੇ ਕਹਿਣਾ ਸ਼ੁਰੂ ਕਰ ਦਿਤਾ ਕਿ—

"ਰਾਜ ਅੰਗਰੇਜ਼ਾਂ ਦਾ ਚੰਦ ਰੋਜ਼ ਦਾ ਚਾਲਾ"

——

ਸੰਨ ੧੮੬੩ ਦੇ ਜੂਨ ਮਹੀਨੇ ਦੇ ਸ਼ੁਰੂ ਵਿਚ ਬਾਘੇ ਪੁਰਾਣੇ ਦੇ ਕਸਬੇ ਕੋਲ ਪਿੰਡ ਖੋਟੇ ਵਿਚ ਗੁਰੂ ਰਾਮ ਸਿੰਘ ਜੀ ਨੇ ਇਕ ਵਡਾ ਸਮਾਗਮ ਕਰਕੇ ਨਾਮਧਾਰੀ ਸਮਾਜ ਵਿਚ ਸਸਤੇ ਸਾਦੇ ਅਤੇ ਸਮੂਹਿਕ ਅੰਤਰਜਾਤੀ ਅਨੰਦ ਕਾਰਜ ਵਿਆਹਵਾਂ ਦੀ ਰਸਮ ਦਾ ਸ੍ਰੀ ਗਣੇਸ਼ ਕੀਤਾ ਤਾਂ ਬਾਘੇ ਪੁਰਾਣੇ ਦੇ ਥਾਣੇ ਵਿਚ ਇਹ ਰਿਪੋਰਟ ਦਰਜ ਕਰਾਈ ਗਈ।

"......ਦੋ ਤਿੰਨ ਦਿਨ ਤੋਂ ਰਾਮ ਸਿੰਘ ਅਤੇ ਉਸਦੇ ੫੦੦ ਪੈਰੋਕਾਰ ਖੋਟੇ ਪਿੰਡ ਇਕੱਠੇ ਹੋਏ ਹਨ ਅਤੇ ਉਨ੍ਹਾਂ ਦੇ ਚਾਲੇ ਵੱਖਰੇ ਜਿਹੇ ਹੀ ਜਾਪਦੇ ਹਨ। ਉਹ ਸਰਕਾਰ ਵਿਰੁਧ ਗੱਲਾਂ ਕਰਦੇ ਹਨ। ਉਹ ਕਹਿੰਦੇ ਹਨ ਕਿ ਛੇਤੀ ਹੀ ਸਾਰਾ ਮੁਲਕ ਉਨ੍ਹਾਂ ਦਾ ਹੋ ਜਾਵੇਗਾ। ਉਹਨਾਂ ਪਿੱਛੇ ਸਵਾ ਲੱਖ ਆਦਮੀ ਹੋਵੇਗਾ......।"

੯ ਜੂਨ ੧੮੬੩ ਨੂੰ ਪੰਜਾਬ ਦੇ ਡੀ.ਆਈ.ਜੀ. ਪੁਲਸ ਮੇਜਰ ਮੈਕ ਐਂਡਰੀਓ ਨੇ ਸਰਕਾਰ ਨੂੰ ਰਿਪੋਰਟ ਭੇਜੀ ਕਿ "ਗੁਰੂ ਰਾਮ ਸਿੰਘ ਦੇ ਪਰਚਾਰ ਨੇ ਪੰਜਾਬ ਵਿਚ ਬੜੀ ਵੱਡੀ ਤਰਥੱਲੀ ਮਚਾ ਦਿਤੀ ਹੈ।"

ਗੁਰੂ ਰਾਮ ਸਿੰਘ ਜੀ ਦੇ ਪਰਚਾਰ ਤੋਂ ਸਰਕਾਰ ਅੰਗਰੇਜ਼ੀ ਡਾਹਢੀ ਭੈ ਭੀਤ ਸੀ। ਕਈ ਵਾਰ ਇਸ ਪਰਚਾਰ ਤੇ ਸਰਕਾਰੀ ਪਾਬੰਦੀਆਂ ਲਗੀਆਂ ਤੇ ਹਟੀਆਂ। ਗੁਰੂ ਰਾਮ ਸਿੰਘ ਜੀ ਨੂੰ ਜੂਹ-ਬੰਦ ਵੀ ਕੀਤਾ ਗਿਆ ਪਰ ਹਰ ਪਾਬੰਦੀ ਉਹਨਾਂ ਦੇ ਪਰਚਾਰ ਵਿਚ ਜ਼ਬਰਦਸਤ ਉਛਾਲਾ ਲਿਆਉਂਦੀ। ਸੰਨ ੧੮੬੬ ਵਿਚ ਅੰਬਾਲਾ ਦੇ ਅੰਗਰੇਜ਼ ਕਮਿਸ਼ਨਰ ਕਰਨਲ ਆਰ. ਜੀ. ਟੇਲਰ ਨੇ ਸਰਕਾਰ ਨੂੰ ਰਿਪੋਰਟ ਭੇਜੀ ਕਿ ਇਹ ਮੇਰਾ ਪੱਕਾ ਯਕੀਨ ਹੈ ਕਿ ਇਹ ਨਾਮਧਾਰੀ ਗਭਰੂ ਦੇਰ ਸਵੇਰ ਜੰਗ ਕਰਨ ਦਾ ਵਿਚਾਰ ਰਖਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਜਥੇਬੰਦੀ ਨੂੰ ਹੋਰ ਸਾਰਥਕ ਅਤੇ ਸੁਦ੍ਰਿੜ ਕਰਨ ਵਾਸਤੇ ੨੨ ਪਰਮੁਖ ਨੇਤਾ ਨਿਯੁਕਤ ਕੀਤੇ ਜਿਨ੍ਹਾਂ ਨੂੰ 'ਸੂਬਾ' ਭਾਵ ਸੂਬੇਦਾਰ ਕਿਹਾ ਜਾਂਦਾ ਸੀ। ਉਚੇ ਆਚਰਨ ਵਾਲੇ ਅਤੇ ਤਿਖੀ ਸੂਝ ਬੂਝ ਵਾਲੇ ਇਹਨਾਂ ਸੂਬਿਆਂ ਦੇ ਥਲੇ ਜਥੇਦਾਰਾਂ ਅਤੇ ਨਾਇਬ ਜਥੇਦਾਰਾਂ ਦੀ ਨਿਯੁਕਤੀ ਕਰਕੇ ਪਰਚਾਰ ਦੇ ਕਾਰਜ ਨੂੰ ਦੇਸ਼ ਦੀ ਹਰ ਨੁੱਕਰ ਵਿਚ ਪਹੁੰਚਾਇਆ ਗਿਆ।

——

ਇਕ ਮਾਅਰਕੇ ਦੀ ਗਲ ਜਿਸ ਦਾ ਸ਼ੁਰੂ ਵਿਚ ਜ਼ਿਕਰ ਕੀਤਾ ਗਿਆ ਹੈ ਅਤੇ ਜਿਸ ਨੇ ਅੰਤ ਨੂੰ ਅੰਗਰੇਜ਼ਾਂ ਦੇ ਭਾਰਤ ਵਿਚ ਰਾਜ ਦੀ ਨੀਂਹ ਹਿਲਾ ਦਿਤੀ ਉਹ ਸੀ ਸਵਦੇਸ਼ੀ ਵਸਤਾਂ ਵਰਤਣ ਅਤੇ ਅੰਗਰੇਜ਼ ਸਰਕਾਰ ਦੇ ਅਦਾਰਿਆਂ ਦਾ ਬਾਈਕਾਟ। ਇਸ ਗਲ ਦਾ ਜ਼ਿਕਰ ਹਰ ਇਤਿਹਾਸਕਾਰ ਅਤੇ

ਬਾਬੂ ਰਾਜਿੰਦਰ ਪ੍ਰਸਾਦ, ਪੰਡਿਤ ਨਹਿਰੂ ਅਤੇ ਸੁਭਾਸ਼ ਚੰਦਰ ਬੋਸ ਜੀ ਨੇ ਵੀ ਕੀਤਾ ਹੈ ਪਰ ਇਥੇ ਕੇਵਲ ਸ਼ਹੀਦ ਭਗਤ ਸਿੰਘ ਜੀ ਦੇ ਇਕ ਲੇਖ ਵਿਚੋਂ ਹਵਾਲਾ ਦਿਤਾ ਜਾ ਰਿਹਾ ਹੈ ਜੋ ਇਵੇਂ ਹੈ।

"ਉਹਨਾਂ ਉਸ ਵੇਲੇ ਉਹੀ ਨਾਮਿਲਵਰਤਨ ਦਾ ਪਰਚਾਰ ਸ਼ੁਰੂ ਕੀਤਾ ਜੋ ੧੯੨੦ ਵਿਚ ਮਹਾਤਮਾ ਗਾਂਧੀ ਨੇ ਕੀਤਾ ਸੀ। ਉਹਨਾਂ ਦੀ ਨਾ ਮਿਲਵਰਤਨ ਮਹਾਤਮਾ ਦੀ ਨਾਮਿਲਵਰਤਨ ਤੋਂ ਵੀ ਕਈ ਗਲਾਂ ਵਿਚ ਵੱਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਬਦੇਸ਼ੀ ਸਰਕਾਰ ਦੇ ਪੂਰੇ ਬਾਈਕਾਟ ਨਾਲ ਰੇਲ, ਤਾਰ ਅਤੇ ਡਾਕ ਦੇ ਬਾਈਕਾਟ ਦਾ ਵੀ ਪਰਚਾਰ ਸੀ। ਉਸ ਵੇਲੇ ਦੇਸ਼ ਇੰਨਾ ਸਾਹ ਸਤ ਹੀਣ ਹੋ ਕੇ ਉਹਨਾਂ ਉਤੇ ਇੰਨਾ ਨਿਰਭਰ ਹੋ ਗਿਆ ਸੀ ਕਿ ਉਹਨਾਂ ਦੇ ਬਾਈਕਾਟ ਦੀ ਸੋਚੀ ਵੀ ਨਹੀਂ ਸੀ ਜਾ ਸਕਦੀ। ਇਸ ਤਰ੍ਹਾਂ ਉਹਨਾਂ ਡਾਕ ਦਾ ਪਰਬੰਧ ਵੀ ਆਪਣਾ ਇੰਨਾ ਚੰਗਾ ਕਰ ਲਿਆ ਸੀ ਕਿ ਭਾਈ ਪਰਮਾਨੰਦ ਦੇ ਲੇਖ ਅਨੁਸਾਰ ਉਹਨਾਂ ਦੀ ਡਾਕ ਸਰਕਾਰੀ ਡਾਕ ਨਾਲੋਂ ਵੀ ਸ਼ਤਾਬੀ ਪਹੁੰਚਦੀ ਸੀ। ਇਹਨਾਂ ਗਲਾਂ ਦੇ ਨਾਲ ਸਾਦਾ ਪਹਿਰਾਵੇ ਅਤੇ ਸਵਦੇਸ਼ੀ ਪੁਸ਼ਾਕ ਪਹਿਨਣ ਦਾ ਜ਼ੋਰ ਨਾਲ ਉਪਦੇਸ਼ ਹੁੰਦਾ ਸੀ।"★

———

ਅੰਗਰੇਜ਼ ਸਰਕਾਰ ਦੇ ਤੌਖਲੇ ਨੂੰ ਹੋਰ ਵਧਾਉਣ ਦਾ ਕਾਰਨ ਇਹ ਸਮਾਚਾਰ ਵੀ ਬਣੇ ਕਿ ਗੁਰੂ ਰਾਮ ਸਿੰਘ ਵਲੋਂ ਭੇਜਿਆ ਇਕ ਪ੍ਰਤੀਨਿਧ ਮੰਡਲ ਨੇਪਾਲ ਸਰਕਾਰ ਕੋਲ ਖਟਮੰਡੂ ਗਿਆ ਹੈ। ਰਾਣਾ ਜੰਗ ਬਹਾਦਰ ਨੂੰ ਕੀਮਤੀ ਤੋਹਫੇ ਭੇਜੇ ਗਏ ਅਤੇ ਰਾਣਾ ਨੇ ਵੀ ਵਟਾਂਦਰੇ ਵਿਚ ਗੁਰੂ ਰਾਮ ਸਿੰਘ ਵਲ ਤੋਹਫੇ ਅਤੇ ਨਕਦ ਭੇਟਾ ਭੇਜੀ ਹੈ। ਪਾਤਸ਼ਾਹੀ ਪਧਰ ਦੇ ਇਹ ਵਟਾਂਦਰੇ ਅਤੇ ਗੁਰੂ ਰਾਮ ਸਿੰਘ ਨੂੰ ਸੱਚਾ ਪਾਤਸ਼ਾਹ ਕਰਕੇ ਬੁਲਾਇਆ ਜਾਂਣਾ ਸਰਕਾਰ ਦੀ ਨੀਂਦ ਹਰਾਮ ਕਰਨ ਵਾਲਾ ਵੱਡਾ ਧਮਾਕਾ ਸੀ। ਦੂਜਾ ਵਿਸਫੋਟ ਇਹ ਖਬਰ ਸੀ ਕਿ ਰਿਆਸਤ ਕਸ਼ਮੀਰ ਵਿਚ ਬਾਕਾਇਦਾ ਇਕ ਨਾਮਧਾਰੀ ਰਜਮੰਟ ਕਾਇਮ ਹੋ ਗਈ ਹੈ। ਪੰਜਾਬ ਤੋਂ ਗੁਰੂ ਰਾਮ ਸਿੰਘ ਵਲੋਂ ਭੇਜੇ ਨੌਜਵਾਨ ਇਸ ਵਿਚ ਭਰਤੀ ਹੋ ਰਹੇ ਹਨ।

ਸੂਹੀਆਂ ਦੀ ਇਹ ਖਬਰ ਵੀ ਸਰਕਾਰੀ ਅਧਿਕਾਰੀਆਂ ਵਿਚ ਖਲਬਲੀ ਮਚਾਉਣ ਵਾਲੀ ਸੀ ਕਿ—ਅਫ਼ਗ਼ਾਨਿਸਤਾਨ ਦਾ ਇਕ ਰਾਜਕੁਮਾਰ ਖ਼ੁਫ਼ੀਆ ਤੌਰ ਤੇ ਸ੍ਰੀ ਭੈਣੀ ਸਾਹਿਬ ਹੋ ਗਿਆ ਹੈ। ਭਲਾ ਅਫ਼ਗਾਨ ਸ਼ਹਿਜ਼ਾਦੇ ਦਾ ਪੰਜਾਬ ਦੇ ਇਕ ਨਿਕੇ ਜਿਹੇ ਪਿੰਡ ਵਿਚ ਕੀ ਕੰਮ ਹੋ ਸਕਦਾ ਹੈ। ਸੰਨ ਸਤਵੰਜਾ ਦੇ ਗ਼ਦਰ ਦੇ ਕਈ ਸੈਨਾਨੀ ਗੁਰੂ ਜੀ ਨਾਲ ਗੁਪਤ ਸੰਪਰਕ ਰਖ ਰਹੇ ਸਨ ਅਤੇ ਜਲਾਵਤਨ ਮਹਾਰਾਜਾ ਦਲੀਪ ਸਿੰਘ ਨਾਲ ਸਬੰਧ ਬਨਾਉਣ ਦੇ ਜਤਨ ਹੋ ਰਹੇ ਸਨ, ਜੋ ਬਾਅਦ ਵਿਚ ਜਾ ਕੇ ਬਣ ਵੀ ਗਏ। ਇਹ ਸਾਰੀਆਂ ਗੱਲਾਂ ਹੀ ਨਾਮਧਾਰੀ ਲਹਿਰ ਦੀ ਵਿਸ਼ਾਲਤਾ ਨੂੰ ਦਰਸਾਉਂਦੀਆਂ ਹਨ।

ਜੇ ਗੱਲ ਸੰਖੇਪ ਵਿਚ ਕਰਨੀ ਹੋਵੇ ਤਾਂ ਅੰਗਰੇਜ਼ ਸਰਕਾਰ ਹਰ ਹੀਲੇ ਕੂਕਾ ਲਹਿਰ ਨੂੰ ਕੁਚਲਣਾ ਚਾਹੁੰਦੀ ਸੀ ਜਿਸ ਵਾਸਤੇ ਕੋਈ ਵੀ ਬਹਾਨਾ ਉਸ ਨੂੰ ਨਹੀਂ ਸੀ ਮਿਲ ਰਿਹਾ, ਤੇ ਦੂਸਰੇ ਪਾਸੇ ਜੁਆਨ ਨਾਮਧਾਰੀਆਂ ਦਾ ਖੂਨ ਸ਼ਹੀਦੀਆਂ ਪ੍ਰਾਪਤ ਕਰਕੇ ਕੌਮ ਨੂੰ ਜਾਗ੍ਰਿਤ ਕਰਨਾ ਚਾਹੁੰਦਾ ਸੀ। ਅਗਲੇ ਇਤਿਹਾਸ ਨੂੰ ਜੇ ਦੋ ਸਤਰਾਂ ਵਿਚ ਕਹਿਣਾ ਹੋਵੇ ਤਾਂ ਪੰਜਾਬੀ ਦੇ ਸ਼ਾਇਰ ਨਰਿੰਜਣ ਸਿੰਘ 'ਨੂਰ' ਦਾ ਇਹ ਸ਼ੇਅਰ ਦੱਸਣਾ ਜਰੂਰੀ ਹੈ—

ਫਿਰ ਫ਼ਾਂਸੀ ਜੇਹਲਾਂ ਕੁਰਕੀਆਂ ਤੇ ਕਾਲੇ ਪਾਣੀ।
ਸੌ ਹੋਰ ਤਸੀਹੇ ਸਹਿ ਗਏ ਮਰਦੇ ਦਮ ਤਾਣੀ।

ਕੁਰਬਾਨੀਆਂ ਅਤੇ ਸ਼ਹੀਦੀਆਂ ਦੇ ਲੰਮੇ ਸਿਲਸਲੇ ਦੇ ਆਰੰਭ ਵਿਚ ਭਾਵੇਂ ਪੰਜਾਬ ਵਿਚ ਨਵੀਂ ਨਵੀਂ ਸ਼ੁਰੂ ਕੀਤੀ ਗਈ ਗਊਕਸ਼ੀ ਦੀ ਪਾਲਸੀ ਅਤੇ ਧਾਰਮਕ ਸਥਾਨਾਂ ਕੋਲ ਬੁੱਚੜਖਾਨੇ ਖੋਲ੍ਹਣ ਵਿਰੁਧ ਰੋਸ ਸੀ, ਪਰ ਸਰਕਾਰ ਅੰਗਰੇਜ਼ੀ ਇਸ ਨੂੰ ਹਕੂਮਤ ਵਿਰੁਧ ਗੰਭੀਰ ਬਗ਼ਾਵਤ ਹੀ ਸਮਝਦੀ ਸੀ। ਇਸ ਦੀ ਪੁਸ਼ਟੀ ਇਸ ਤੱਥ ਤੋਂ ਹੁੰਦੀ ਹੈ ਕਿ ਜਿਨ੍ਹਾਂ ਨੇ ਕਿਸੇ ਵਕੂਏ ਵਿਚ ਹਿੱਸਾ ਨਹੀਂ ਵੀ ਸੀ ਲਿਆ ਉਹਨਾਂ ਨੂੰ ਵੀ ਅਤਿ ਕਰੜੀਆਂ ਸਜ਼ਾਵਾਂ ਦਿਤੀਆਂ ਗਈਆਂ। ਅੰਮ੍ਰਿਤਸਰ ਵਿਚ ਚਾਰ ਨਾਮਧਾਰੀ ਫਾਹੇ ਲਾਏ ਗਏ, ਰਾਏਕੋਟ ਵਿਚ ਤਿੰਨ, ਲੁਧਿਆਣਾ ਵਿਚ ਦੋ, ਮਲੇਰਕੋਟਲਾ ਦੇ ਰੱਕੜ ਵਿਚ ੬੫ ਨਾਮਧਾਰੀਆਂ ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ ਤੇ ਇਕ ਨੂੰ ਤਲਵਾਰ ਨਾਲ ਕਤਲ ਕੀਤਾ ਗਿਆ। ਜਿਸ ਸ਼ਾਨ ਅਤੇ ਦਲੇਰੀ ਨਾਲ ਇਹ ਸੂਰਬੀਰ ਨਾਮਧਾਰੀ ਕਤਲਗਾਹ ਵਿਚ ਗਏ, ਜਿਸ ਤਰ੍ਹਾਂ ਆਪ ਹੱਥੀਂ ਗਲਾਂ ਵਿਚ ਫ਼ਾਂਸੀ ਦੇ ਰੱਸੇ ਪਾਏ ਅਤੇ ਜਿਵੇਂ ਜ਼ਿਦ ਕਰਕੇ ਉਹ ਤੋਪਾਂ ਦੇ ਸਾਹਮਣੇ ਹੋ ਕੇ ਇਕ ਤੋਂ ਇਕ ਵਧਕੇ ਅਗੇ ਹੋ ਕੇ ਸ਼ਹੀਦ ਹੋਏ, ਇਸਨੇ ਸ਼ਹਾਦਤ ਦੇ ਰੁਤਬੇ ਨੂੰ ਬਹੁਤ ਬੁਲੰਦ ਕੀਤਾ।

ਜਦੋਂ ਨਾਮਧਾਰੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਸਮੇਤ ਦੇਸ਼ ਅਤੇ ਵਿਦੇਸ਼ ਦੀਆਂ ਜੇਹਲਾਂ ਵਿਚ ਕੈਦ ਕੀਤਾ ਗਿਆ; ਜਦੋਂ ਅੰਗਰੇਜ਼ੀ ਫ਼ੌਜਾਂ ਨੇ ਭੈਣੀ ਸਾਹਿਬ ਨੂੰ ਤਹਿਸ-ਨਹਿਸ ਕੀਤਾ; ਜਦੋਂ ਭੈਣੀ ਸਾਹਿਬ ਵਿਚ ਸਤਿਗੁਰਾਂ ਦੇ ਨਿਵਾਸ ਦੇ ਬਾਹਰ ਪੁਲੀਸ ਦੀ ਖਾਸ ਫੋਰਸ ਪੂਰੇ ਪੰਜਾਹ ਸਾਲ ਤਕ ਬੈਠੀ ਰਹੀ; ਜਦੋਂ ਨਾਮਧਾਰੀਆਂ ਦੀ ਸਿਆਸੀ ਸਰਗਰਮੀ ਤਾਂ ਇਕ ਪਾਸੇ, ਧਾਰਮਕ ਰਹੁ-ਰੀਤਾਂ ਤੇ ਵੀ ਪਾਬੰਦੀ ਲਾਈ ਗਈ—ਓਦੋਂ ਵੀ ਨਾਮਧਾਰੀ ਸਾਬਤ ਕਦਮ ਰਹੇ। ਉਨ੍ਹਾਂ ਰੂਸ ਸਰਕਾਰ ਨਾਲ ਅਤੇ ਮਹਾਰਾਜਾ ਦਲੀਪ ਸਿੰਘ ਨਾਲ ਸਰਗਰਮ ਸੰਪਰਕ ਕਾਇਮ ਕੀਤੇ। ਕੋਈ ਅਹੁਦਾ ਜ਼ਮੀਨ ਦੇ ਮੁਰੱਬਿਆਂ ਦੇ ਲਾਲਚ ਨਾਮਧਾਰੀ ਸਤਿਗੁਰੂ ਸਾਹਿਬਾਨ ਨੂੰ ਆਪਣੇ ਮੰਤਵ ਤੋਂ ਰੋਕ ਨਾ ਸਕੇ। ਉਸ ਵਕਤ ਦੀ ਆਜ਼ਾਦੀ ਦੀ ਲਹਿਰ ਇੰਡੀਅਨ ਨੈਸ਼ਨਲ ਕਾਂਗਰਸ ਅਤੇ ਹੋਰ ਆਜ਼ਾਦੀ ਦੀਆਂ ਸਭ ਤਹਿਰੀਕਾਂ ਨੂੰ ਨਾਮਧਾਰੀਆਂ ਨੇ ਸ਼ਾਨਦਾਰ ਅਤੇ ਭਰਵਾਂ ਸਹਿਯੋਗ ਦਿਤਾ।

ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਨਾਮਧਾਰੀ ਲਹਿਰ ਦੀ ਗਾਥਾ ਬਹੁਤ ਮਹਾਨ ਅਤੇ ਵਿਸਤ੍ਰਿਤ ਹੈ। ਇਸ ਦੇ ਸਰਵ-ਪੱਖੀ ਅਤੇ ਬਹੁ-ਪੱਖੀ ਪਾਸਾਰ ਹਨ, ਜੋ ਅੱਜ ਵੀ ਦਿਲਾਂ ਨੂੰ ਧੂਹ ਪਾਉਂਦੇ ਕੁਰਬਾਨੀ ਆਜ਼ਾਦੀ ਅਤੇ ਦੇਸ਼ ਪ੍ਰੇਮ ਲਈ ਪ੍ਰੇਰਨਾ ਦਿੰਦੇ ਹਨ!

(ਆਕਾਸ਼ਬਾਣੀ ਜਲੰਧਰ ਦੇ ਧੰਨਵਾਦ ਸਹਿਤ)

((o))

---

★ And the Namdharies wer so stead fast in these principles that even after the independence, their guru Maharaj Partap singh and his son sacrificed all the modern necessaries of life left by the British Government. (The advanced history of the Panjab Vol. II, Page 374--Author Dr. G. S. Chhabra)

"......ਅਤੇ ਨਾਮਧਾਰੀ ਇਹਨਾਂ ਨੇਮਾਂ ਵਿਚ ਇੰਨੇ ਪੱਕੇ ਸਨ ਕਿ ਆਜ਼ਾਦੀ ਮਿਲਣ ਤੋਂ ਬਾਅਦ ਵੀ ਉਹਨਾਂ ਦੇ ਗੁਰੂ ਮਹਾਰਾਜ ਪ੍ਰਤਾਪ ਸਿੰਘ ਅਤੇ ਉਹਨਾਂ ਦੇ ਸਪੁਤਰ ਨੇ ਬ੍ਰਿਟਿਸ਼ ਸਰਕਾਰ ਵਲੋਂ ਛੱਡੀਆਂ ਜੀਵਨ ਦੀਆਂ ਆਧੁਨਿਕ ਲੋੜਾਂ ਨੂੰ ਕੁਰਬਾਨ ਕਰ ਦਿਤਾ।—(ਡਾ. ਗੁਰਬਖਸ਼ ਸਿੰਘ ਛਾਬੜਾ ਦੀ ਅੰਗਰੇਜ਼ੀ ਪੁਸਤਕ ਵਿਚੋਂ)

# ਲਿੰਗ ਮਿੱਥਣ ਵਾਲੇ ਟੈਸਟ ਜਿਊਣ ਦੇ ਅਧਿਕਾਰ ਦੀ ਉਲੰਘਣਾ

—ਡਾ: ਨਿਰਮਲ ਸਿੰਘ

ਲਿੰਗ ਮਿੱਥਣ ਵਾਲੇ ਟੈਸਟਾਂ ਨੂੰ ਆਧਾਰ ਬਣਾ ਕੇ ਹਰ ਪੱਧਰ 'ਤੇ ਫੈਸਲਾਕੁੰਨ ਸੋਚ ਵਿਚਾਰ 'ਤੇ ਫੌਰੀ ਅਮਲ ਦੀ ਜ਼ਰੂਰਤ ਹੈ। ਕਿਉਂਕਿ ਇਹ ਟੈਸਟ ਔਰਤ ਦੇ ਸਭ ਤੋਂ ਅਹਿਮ ਬੁਨਿਆਦੀ ਹੱਕ 'ਜਿਉਣ ਦੇ ਅਧਿਕਾਰ' ਦੀ ਉਲੰਘਣਾ ਕਰਦੇ ਹਨ। ਕੁੜੀਆਂ ਨੂੰ ਜਨਮਣ ਤੋਂ ਹੀ ਮਹਿਰੂਮ ਕਰਨ ਲਈ ਅਖਾਉਤੀ ਆਧੁਨਿਕਤਾਵਾਦੀਆਂ ਦੇ ਹੱਥ ਇਹ ਟੈਸਟ, ਲੁਕਵਾਂ ਤੇ ਮਾਰੂ ਅਸਰ ਕਰਨ ਵਾਲਾ ਹਥਿਆਰ ਸਾਬਤ ਹੋ ਰਹੇ ਹਨ। ਸਮੁੱਚੀ ਔਰਤ-ਜ਼ਾਤ ਦੇ ਵਿਰੁਧ ਵਿਤਕਰੇ ਨੂੰ ਲਿੰਗ ਮਿੱਥਣ ਵਾਲੇ ਟੈਸਟ ਧੁਰ ਅੰਦਰ, ਮਾਂ ਦੀ ਪਾਕ-ਪਵਿੱਤਰ ਕੁੱਖ ਤੀਕਰ ਲੈ ਗਏ ਹਨ। ਬਰਾਬਰੀ ਦੇ ਹੱਕ ਦੀ ਸ਼ਰੇਆਮ ਤੇ ਸ਼ਰਮਨਾਕ ਅਣਦੇਖੀ ਨੂੰ ਖੰਡ ਲਪੇਟੀਆਂ ਗੋਲੀਆਂ ਵਾਂਗੂੰ ਪੇਸ਼ ਕਰਕੇ ਕਈ ਕਿਸਮ ਦੇ ਭਰਮ ਪੈਦਾ ਕੀਤੇ ਜਾਂਦੇ ਹਨ। ਇਨ੍ਹਾਂ ਟੈਸਟਾਂ ਨੇ ਸਿਹਤ, ਸਮਾਜ ਤੇ ਤਕਨਾਲੋਜੀ ਸਾਹਮਣੇ ਕਈ ਗੰਭੀਰ ਸਵਾਲ ਖੜ੍ਹੇ ਕਰ ਦਿਤੇ ਹਨ। ਜਿਵੇਂ ਇਨ੍ਹਾਂ ਨਵੀਆਂ-ਨਵੀਆਂ ਤਕਨੀਕਾਂ ਦੀ ਕੁਵਰਤੋਂ ਤੇ ਤਕਨਾਲੋਜੀ 'ਤੇ ਆਧਾਰਤ ਢੰਗਾਂ ਦੀ ਸਮਾਜਿਕ ਮਸਲਿਆਂ ਦੇ ਹੱਲ ਲਈ ਵਰਤੋਂ, ਇਲਾਜ ਲਈ ਬੁਨਿਆਦੀ ਸੱਚੀਆਂ-ਸੁੱਚੀਆਂ ਮਾਨਤਾਵਾਂ ਦੀ ਅਣਦੇਖੀ, ਆਬਾਦੀ ਦੇ ਜਿਣਸੀ ਅਨੁਪਾਤ 'ਤੇ ਅਸਰ, ਫੈਸਲਿਆਂ ਲਈ ਮਸ਼ੀਨੀ ਪਹੁੰਚ ਜਿਸਦੇ ਦੂਰ-ਰਸ ਪ੍ਰਭਾਵ ਪੈ ਸਕਦੇ ਹੋਣ, ਡਾਕਟਰੀ ਪੇਸ਼ੇ ਨੂੰ ਲੋੜ ਅਨੁਸਾਰ ਵਰਤਣ ਦੀ ਖੁੱਲ ਤੇ ਰੁਚੀ ਖਾਸ ਕਰਕੇ ਕੁਦਰਤ ਦੇ ਕਾਨੂੰਨ ਵਿਚ ਦਖਲ, ਸਮਾਜਿਕ ਇਨਸਾਫ ਦੇ ਨਿਯਮਾਂ ਦਾ ਰੋਲ ਤੇ ਹੱਦਾਂ, ਖੋਜਾਂ ਦੀਆਂ ਸੀਮਾਵਾਂ ਮੁਕਰਰ ਕਰਨ ਦਾ ਮਸਲਾ, ਮਰੀਜ਼ਾਂ ਦੇ ਹੱਕ ਤੇ ਡਾਕਟਰਾਂ ਦੀ ਜਵਾਬਦੇਹੀ ਵਰਗੇ ਅਨੇਕਾਂ ਹੀ ਸਵਾਲ, ਔਰਤਾਂ ਨੂੰ ਆਪਣੇ ਹੀ ਜਿਸਮ ਸਬੰਧੀ ਰਾਇ ਦੇ ਹੱਕ, ਨਵੀਆਂ ਨਵੀਆਂ ਗਰਭ ਧਾਰਨ ਕਰਨ ਤੇ ਪੈਦਾਇਸ਼ ਦੀਆਂ ਤਕਨੀਕਾਂ, ਟੈਸਟ ਟਿਊਬ ਬੱਚੇ, ਕਿਰਾਏ ਦੀਆਂ ਬੱਚੇਦਾਨੀਆਂ, ਸੰਭੋਗ ਤੋਂ ਬਗੈਰ ਮਸਨੂਈ ਗਰਭ ਤੇ ਜੈਨੇਟਿਕ ਇੰਜੀਨੀਅਰਿੰਗ ਰਾਹੀਂ ਨਸਲ ਸੁਧਾਰਨ ਦੇ ਨਾਜ਼ੀਵਾਦੀ ਰੁਝਾਨ ਕੁਝ ਬਹੁਤ ਹੀ ਅਹਿਮ ਤੇ ਗੰਭੀਰ ਧਿਆਨ ਮੰਗਦੇ ਨੁਕਤੇ ਹਨ। ਇਹ

ਸਾਰੇ ਹੀ ਸਾਨੂੰ ਸਿੱਧੇ ਜਾਂ ਟੇਢੇ ਢੰਗਾਂ ਨਾਲ ਪ੍ਰਭਾਵਿਤ ਕਰਦੇ ਹਨ ਤੇ ਮੰਗ ਕਰਦੇ ਹਨ ਕਿ ਅਸੀਂ ਸਮੁੱਚੀ ਮਨੁੱਖਤਾ ਦੇ ਲੰਘ ਚੁਕੇ ਕਲ੍ਹ ਦੇ ਇਤਿਹਾਸ ਨੂੰ ਕਿਵੇਂ ਪਰਖਣਾ ਤੇ ਸਮਝਣਾ ਹੈ । ਏਸੇ ਹੀ ਸਮਝ ਦੇ ਆਧਾਰ 'ਤੇ ਆਉਣ ਵਾਲੇ ਕੱਲ੍ਹ ਤੇ ਬੀਤ ਰਹੇ ਵਰਤਮਾਨ ਨੂੰ ਕਿਹੋ ਜਿਹੀ ਸ਼ਕਲ ਦੇਣੀ ਹੈ ? ਵਾਤਾਵਰਨ ਤੇ ਜੀਵਨ ਦੀ ਵੰਨ-ਸੁਵੰਨਤਾ ਦੇ ਮੁੱਦਿਆਂ ਵਾਂਗੂੰ ਹੀ ਸਾਨੂੰ ਇਸ ਪਾਸੇ ਵਲ ਵੀ ਸੰਜੀਦਾ ਸੋਚ ਵਿਚਾਰ ਨਾਲ ਕਦਮ ਪੁਟਣੇ ਪੈਣਗੇ ਕਿ ਕੁਦਰਤ ਦੇ ਸੰਤੁਲਨ ਨੂੰ ਵਿਗਾੜਨ ਅਤੇ ਸਮੁੱਚੇ ਪਸ਼ੂ-ਪੰਛੀ ਤੇ ਬਨਸਪਤੀ ਜੀਵਨ ਵਿਚ ਕੁਦਰਤੀ ਚੋਣ ਦੀਆਂ ਆਦਿ ਕਾਲ ਤੋਂ ਚਲੀਆਂ ਆ ਰਹੀਆਂ ਵਿਧੀਆਂ ਵਿਚ ਸਾਡਾ ਦਖਲ ਦੇਣਾ ਕਿੰਨਾ ਕੁ ਜਾਇਜ਼ ਹੈ ?

ਮਨੁੱਖਤਾ ਦੀ ਹੋਂਦ ਲਈ ਇਸ ਤੋਂ ਵੱਧ ਅਹਿਮ ਮਸਲਾ ਸ਼ਾਇਦ ਕੋਈ ਵੀ ਨਹੀਂ ਹੋ ਸਕਦਾ । ਕਿਉਂਕਿ ਇਸ ਬਹਿਸ ਨੇ ਸਾਡੀਆਂ ਬੁਨਿਆਦੀ ਮਾਨਤਾਵਾਂ ਹੀ ਤਹਿਸ-ਨਹਿਸ ਕਰਕੇ ਰੱਖ ਦਿੱਤੀਆਂ ਹਨ । ਦੁੱਖ ਦੀ ਗੱਲ ਇਹ ਵੀ ਹੈ ਕਿ ਸਾਡੇ ਦੇਸ਼ ਵਿਚ ਅਤਿਅੰਤ ਨਿੱਜੀ ਮਸਲੇ ਵੀ ਸਿਆਸੀ ਰੰਗਤ ਅਖਤਿਆਰ ਕਰ ਲੈਂਦੇ ਹਨ ਤੇ ਇਨ੍ਹਾਂ ਸੰਬੰਧੀ ਗੰਭੀਰ ਪਹੁੰਚ ਬਣਦੀ ਹੀ ਨਹੀਂ । ਪਿਛਲੇ ਸਮੇਂ ਵਿਚ ਔਰਤ ਪੱਖੀ ਜਥੇਬੰਦੀਆਂ ਦੀਆਂ ਜਦੋਜਹਿਦਾਂ ਤੇ ਮੀਡੀਏ ਵਿਚ ਰੌਲੇ-ਰੱਪੇ ਤੋਂ ਬਾਅਦ ਸਰਕਾਰ ਨੇ ਲਿੰਗ-ਟੈਸਟਾਂ ਦੀ ਰੋਕ ਲਈ ਕੁਝ ਗਰਮ ਜੋਸ਼ੀ ਵਿਖਾਈ ਹੈ, ਪਰ ਅਣਮੰਨੇ ਜਿਹੇ ਢੰਗ ਨਾਲ ਕੀਤੀ ਗਈ ਇਹ ਕਾਨੂੰਨੀ ਚਾਰਾਜੋਈ ਵੀ ਬੇਕਾਰ ਹੀ ਸਾਬਤ ਹੁੰਦੀ ਦਿਸ ਰਹੀ ਹੈ । ਬੇਸ਼ਕ ਇਹਦੇ ਨਾਲ ਕੌਮਾਂਤਰੀ ਪੱਧਰ 'ਤੇ ਸਰਕਾਰ ਨੂੰ ਆਪਣੀ ਖੱਲ ਬਚਾਉਣ ਦਾ ਬਹਾਨਾ ਮਿਲ ਗਿਆ ਹੈ । ਆਪੂੰ ਬਣਾਏ ਕਾਨੂੰਨਾਂ ਨੂੰ ਲਾਗੂ ਕਰਨ ਲਈ ਅਸੀਂ ਚੀਨ ਤੇ ਦੱਖਣੀ ਕੋਰੀਆ ਦੇ ਤਜਰਬਿਆਂ ਤੋਂ ਸਿੱਖ ਸਕਦੇ ਸਾਂ, ਪਰ ਦਿਲੋਂ ਮਨੋਂ ਕੋਸ਼ਿਸ਼ਾਂ ਦੀ ਘਾਟ ਕਰਕੇ ਇਹ ਸੰਭਵ ਨਹੀਂ ਹੋ ਸਕਿਆ । ਜਿਸ ਤੇਜ਼ ਰਫਤਾਰ ਨਾਲ ਲਿੰਗ-ਪਛਾਣ ਦੇ ਇਹ ਟੈਸਟ ਤੇ ਨਵੀਆਂ ਪ੍ਰਜਨਣ ਤਕਨੀਕਾਂ ਔਰਤਾਂ ਦੀ ਆਬਾਦੀ ਦੀ ਨਸਲਕੁਸ਼ੀ ਕਰ ਰਹੀਆਂ ਹਨ । ਉਨ੍ਹਾਂ ਦੇ ਸਿੱਟੇ ਪ੍ਰਤੱਖ ਵਿਖਾਈ ਦੇਣ ਲਗ ਪਏ ਹਨ । ਸਿਰਫ ਦਸ ਕੁ ਸਾਲਾਂ ਵਿਚ ਹੀ ਸਾਡੀ ਵਸੋਂ ਦਾ ਮਰਦ-ਔਰਤ ਸੰਤੁਲਨ ਬੁਰੀ ਤਰ੍ਹਾਂ ਉਲਾਰ ਹੋ ਜਾਵੇਗਾ ਤੇ ਫੇਰ ਪਿੱਛੇ ਮੁੜਨਾ ਸੌਖਾ ਨਹੀਂ ਹੋਵੇਗਾ । ਟੈਸਟ ਕਰਨ ਵਾਲੀਆਂ ਹਜ਼ਾਰਾਂ ਹੀ ਲੈਬੋਟਰੀਆਂ ਤੇ ਕਲੀਨਿਕਾਂ ਵੱਡੇ ਸ਼ਹਿਰਾਂ, ਕਸਬਿਆਂ ਤੇ ਕਿਤੇ-ਕਿਤੇ ਪਿੰਡਾਂ ਤੀਕਰ ਵੀ ਪੁਜ ਗਈਆਂ ਨੇ । ਜਿਥੇ ਕੁੜੀਆਂ ਮਾਰਨ ਦਾ ਰਿਵਾਜ ਰਿਹਾ ਹੈ, ਉਧੇ ਇਹ ਵਰਤਾਰਾ ਤੇਜ਼ੀ ਨਾਲ ਵਧਿਆ-ਫੁਲਿਆ ਹੈ । ਸਾਨੂੰ ਹੁਣੇ ਹੀ ਸੰਭਲਣ ਦੀ ਲੋੜ ਹੈ ।

ਪ੍ਰਤੱਖ ਨੂੰ ਪਰਮਾਣ ਕੀ ਮੁਤਾਬਕ ਅੰਕੜੇ ਮੂੰਹੋਂ ਬੋਲਦੇ ਹਨ, ੧੯੯੧ ਦੀ ਮਰਦਮਸ਼ੁਮਾਰੀ ਮੁਤਾਬਕ ਸਾਡੇ ਦੇਸ਼ ਦੇ ੪ ਸੂਬਿਆਂ ਤੇ ੫ ਕੇਂਦਰੀ ਇਲਾਕਿਆਂ ਵਿਚ ਔਰਤਾਂ ਦੀ ਗਿਣਤੀ ਮਰਦਾਂ ਦੇ ੧੦੦੦ ਦੇ ਮੁਕਾਬਲੇ ੯੦੦ ਤੋਂ ਵੀ ਘੱਟ ਹੈ । ਕਈ ਅਜਿਹੇ ਜ਼ਿਲ੍ਹੇ ਵੀ ਹਨ ਜਿਥੇ ਕੁੜੀਆਂ ਮਾਰਨਾ ਆਮ ਵਰਤਾਰਾ ਸੀ ਉਥੇ ਇਹ ਤਨਾਸਬ ਹੋਰ ਵੀ ਉਲਾਰ ਹੈ ।

ਦੁਨੀਆਂ ਭਰ ਵਿਚ ਹੀ ਲਿੰਗ ਟੈਸਟਾਂ ਦੀਆਂ ਸੌਖੀਆਂ ਤਕਨੀਕਾਂ ਵਿਕਸਤ ਕਰਨ ਲਈ ਨਿੱਤ ਨਵੀਆਂ ਖੋਜਾਂ ਹੋ ਰਹੀਆਂ ਹਨ' ਉਹ ਦਿਨ ਬਹੁਤਾ ਦੂਰ ਨਹੀਂ ਜਦੋਂ ਗਰਭਵਤੀ ਔਰਤ ਦੇ ਪੋਟੇ ਚੋਂ ਖੂਨ ਦਾ ਟੇਪਾ ਕੱਢ ਕੇ ਭਰੂਣ ਵਿਚਲੇ ਬੱਚੇ ਦੇ ਲਿੰਗ ਸਬੰਧੀ ਜਾਣਕਾਰੀ ਮਿਲ ਜਾਇਆ ਕਰੇਗੀ । ਹੋਰ ਕਈ ਅਜਿਹੀਆਂ ਵਿਧੀਆਂ ਇਸ ਟੈਸਟ ਨੂੰ ਅੱਖ ਦੇ ਫੋਰੇ ਜਿੰਨੇ ਸਮੇਂ ਵਿਚ ਕਰਨ ਦੇ ਸਮਰੱਥ ਹੋ ਜਾਣਗੀਆਂ ।

ਕੁੱਖ ਵਿਚਲੇ ਬੱਚੇ ਦੀ ਲਿੰਗ ਚੋਣ ਦੇ ਹਾਮੀ ਇਹਨੂੰ ਔਰਤ ਦਾ ਹੱਕ ਦੱਸ ਕੇ ਸਾਰੀਆਂ ਰੋਕਾਂ ਦੇ ਵਿਰੁਧ ਪ੍ਰਚਾਰ ਕਰ ਰਹੇ ਹਨ ਤੇ ਆਖ ਰਹੇ ਹਨ ਕਿ ਇਹ ਔਰਤ ਦੀ ਆਜ਼ਾਦੀ 'ਤੇ ਛਾਪਾ ਹੈ । ਉਨ੍ਹਾਂ ਦੇ ਇਸ ਤਰਕ ਨੂੰ ਕੱਟਣ ਵਾਲੀਆਂ ਇਕ ਨਹੀਂ ਅਨੇਕਾਂ ਦਲੀਲਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ । ਗੁੱਝੇ ਰੂਪ ਵਿਚ ਉਹ ਔਰਤਾਂ ਦੀਆਂ ਸਫਾਂ ਵਿਚ ਖਲੋ ਕੇ ਜਾਸੂਸਾਂ ਵਾਲਾ ਕਿਰਦਾਰ ਨਿਭਾਉਂਦੇ ਹੋਏ ਔਰਤ ਦੇ ਬੁਨਿਆਦੀ ਹੱਕ ਦੀਆਂ ਜੜ੍ਹਾਂ ਵੱਢਣ ਦਾ ਕੰਮ ਕਰ ਰਹੇ ਹਨ । ਗਰੀਬ ਦੇਸ਼ਾਂ ਦੀਆਂ ਔਰਤਾਂ ਨੇ ਤਾਂ ਇਹ ਮੁੱਦਾ ਕਦੀ ਉਠਾਇਆ ਹੀ ਨਹੀਂ ਅਤੇ ਇਹ ਤਾਂ ਸਿਰਫ ਕਾਬਜ਼ ਜਮਾਤਾਂ ਤੇ ਡਾਕਟਰਾਂ ਦੀ ਮਿਲੀਭੁਗਤ ਦਾ ਨਤੀਜਾ ਹੈ ਕਿ ਉਹ ਇਨ੍ਹਾਂ ਟੈਸਟਾਂ ਨੂੰ ਚਾਲੂ ਰੱਖ ਕੇ ਆਪਣਾ ਵਪਾਰ ਚਲਾਉਂਦੇ ਹੋਏ ਵੀ ਔਰਤ ਪੱਖੀ ਹੋਣ ਦਾ ਮੁਜ਼ਾਹਰਾ ਕਰਦੇ ਹਨ ।

ਅਜਿਹੇ ਸਮਾਜ ਵਿਚ ਜਿੱਥੇ ਔਰਤਾਂ ਨੂੰ ਆਪਣੇ ਜੀਵਨ

ਨਾਲ ਨੇੜਿਉਂ ਜੁੜੇ ਹੋਏ ਕੁਝ ਮੁਢਲੇ ਫੈਸਲੇ ਜਿਵੇਂ ਪੜ੍ਹਾਈ, ਸਿਹਤ, ਵਿਆਹ, ਨੌਕਰੀ ਤੇ ਆਰਥਿਕ ਆਜ਼ਾਦੀ ਵਰਗੇ ਲੈਣ ਦਾ ਵੀ ਹੱਕ ਹਾਸਲ ਨਹੀਂ ਉਹ ਕਿਵੇਂ ਮੂੰਹ ਪਾੜ ਕੇ ਇਨ੍ਹਾਂ ਟੈਸਟਾਂ ਸਬੰਧੀ ਇਕ ਸ਼ਬਦ ਵੀ ਮੂੰਹੋਂ ਕੱਢ ਸਕਦੀਆਂ ਹਨ। ਅਸਲੀਅਤ ਤਾਂ ਇਹ ਹੈ ਸਾਡੇ ਦੇਸ਼ ਦੀ ਆਮ ਔਰਤ ਕਦੋਂ, ਕਿੰਨੇ ਜਾਂ ਕਿਸ ਲਿੰਗ ਦੇ ਬੱਚੇ ਪੈਦਾ ਹੋਣ ਸਬੰਧੀ ਕੁਝ ਵੀ ਕਰਨ ਤੋਂ ਅਸਮਰਥ ਹੈ। ਇਸ ਸਾਰੇ ਕੁਝ ਦੀ ਚੋਣ ਤਾਂ ਪਤੀ, ਸੱਸ ਜਾਂ ਸਹੁਰੇ ਟੱਬਰ ਦੀ ਮਨਮਰਜ਼ੀ ਤੇ ਮੁਨਸਰ ਕਰਦੀ ਹੈ ਤੇ ਸਹਿਮੀ ਹੋਈ ਨੂੰਹ ਨੂੰ ਤਾਂ ਆਪਣੀ ਕੁਖ ਵਿਚਲੀ ਧੀ ਦਾ ਕਤਲ ਮਜਬੂਰਨ ਕਰਨਾ ਪੈਂਦਾ ਹੈ। ਨਾਂਹ ਕਹਿਣ ਦੀ ਹਾਲਤ ਵਿਚ ਉਹਨੂੰ ਘਰੋਂ ਕਢ ਦੇਣ, ਛੱਡ ਦੇਣ, ਪਰਿਵਾਰ ਵਿਚ ਨੀਵਾਂ ਦਿਖਾ ਕੇ ਨੁੱਕਰੇ ਲਾਉਣ, ਤਲਾਕ ਦੇਣ ਤੇ ਕਈ ਵਾਰੀ ਜਿਉਂਦੀ ਹੀ ਸਾੜ ਦੇਣ ਦਾ ਤੌਖਲਾ ਸਦਾ ਬਣਿਆ ਰਹਿੰਦਾ ਹੈ। ਗਰਭਪਾਤ ਕਰਵਾਉਣ ਵੇਲੇ ਉਹਦੀ ਸਿਹਤ, ਮਾਨਸਿਕਤਾ ਤੇ ਮਮਤਾ ਦੇ ਜਜ਼ਬੇ ਦੀ ਰੱਤੀ ਭਰ ਵੀ ਪ੍ਰਵਾਹ ਨਾ ਕਰਦਿਆਂ ਹੋਇਆਂ ਉਹਦੀ ਸਲਾਹ ਤੀਕਰ ਵੀ ਨਹੀਂ ਪੁੱਛੀ ਜਾਂਦੀ। ਸਹੁਰੇ ਤਾਂ ਇਕ ਪਾਸੇ ਕਦੀ ਕਦੀ ਪੇਕੇ ਵੀ ਉਹਨੂੰ ਕੁੜੀਆਂ ਜੰਮਣ ਵਾਲੀ ਮਸ਼ੀਨ ਦੇ ਲਕਬ ਤੋਂ ਬਚਾਉਣ ਲਈ ਇਹ ਟੈਸਟ ਕਰਵਾ ਕੇ ਕੁੜੀਆਂ ਕਤਲ ਕਰਨ ਲਈ ਉਕਸਾਉਂਦੇ ਹਨ।

ਹੋਰ ਤਾਂ ਹੋਰ ਹੁਣ ਤਾਂ ਅਖਾਉਤੀ ਸਿਹਤ ਸੇਵਾਵਾਂ ਦੇ ਪਰਦੇ ਹੇਠ ਜਣੇਪਾ ਵੀ ਔਰਤ ਦਾ ਫੈਸਲਾ ਨਹੀਂ ਰਿਹਾ। ਪਿੰਡਾਂ ਤੇ ਗਰੀਬ ਸ਼ਹਿਰੀ ਬਸਤੀਆਂ ਵਿਚ ਅਸਿਖਿਅਤ ਦਾਈਆਂ, ਸ਼ਹਿਰਾਂ ਵਿਚ ਸਿਖਿਅਤ ਪਰ ਵਪਾਰੀ ਡਾਕਟਰ ਉਹਦੀ ਸਿਹਤ ਨਾਲ ਖੁਲ ਖੇਡਦੇ ਹਨ। ਇਕ ਪਾਸੇ ਬਿਮਾਰੀਆਂ ਦਾ ਖਤਰਾ ਤੇ ਦੂਜੇ ਪਾਸੇ ਸੀਜ਼ੇਰੀਅਨ ਵਰਗੇ ਬੇਲੋੜੇ ਅਪ੍ਰੇਸ਼ਨ ਕਰਕੇ ਉਹਦੀ ਆਜ਼ਾਦੀ ਲੁੱਟਣ ਦੇ ਨਾਲ ਨਾਲ ਉਹਨੂੰ ਸਦਾ ਹੀ ਮਰੀਜ਼ ਬਣਾਇਆ ਜਾ ਰਿਹਾ ਹੈ। ਗਰਭ ਰੋਕੂ ਗੋਲੀਆਂ ਤੇ ਟੀਕਿਆਂ ਦੇ ਰੂਪ ਵਿਚ ਤੇ ਪੱਛਮੀ ਖਪਤਕਾਰੀ ਸਭਿਆਚਾਰ ਦੇ ਪ੍ਰਭਾਵ ਹੇਠ ਔਰਤਾਂ ਦੀ ਸਮੁੱਚੀ ਸਿਹਤ ਤੇ ਗਰਭ ਰੋਕੂ ਸਾਧਨਾਂ ਦੀ ਚੋਣ ਵੀ ਬਾਜ਼ਾਰੂ ਰੁਝਾਨ ਹੀ ਬਣ ਚੁਕਿਆ ਹੈ। ਇਨ੍ਹਾਂ ਕਾਰਨਾਂ ਕਰਕੇ ਔਰਤ ਦਾ ਆਪਣੇ ਸਰੀਰ 'ਤੇ ਅਧਿਕਾਰ ਵਧਣ ਦੀ ਥਾਂ ਸਗੋਂ ਘਟ ਗਿਆ ਹੈ।

ਜਿਣਸੀ ਚੋਣ ਦੇ ਟੈਸਟਾਂ ਤੇ ਪ੍ਰਜਨਣ ਤਕਨੀਕਾਂ ਨੇ ਔਰਤਾਂ ਦੀ ਆਬਾਦੀ ਘਟਾ ਕੇ ਸਮਾਜਿਕ ਬੇਚੈਨੀ, ਹਿੰਸਾ, ਬਲਾਤਕਾਰ, ਵੇਸਵਾਕਾਰੀ ਤੇ ਉੱਥਲ-ਪੁੱਥਲ ਦੀਆਂ ਸੰਭਾਵਨਾਵਾਂ ਉਜਾਗਰ ਕਰ ਦਿਤੀਆਂ ਹਨ। ਸਿਹਤ ਦੇ ਖੇਤਰ ਵਿਚ ਏਡਜ਼ ਤੇ ਅਜਿਹੇ ਹੋਰ ਭਿਆਨਕ ਰੋਗ ਜ਼ਿਆਦਾ ਤੀਬਰਤਾ ਨਾਲ ਆਪਣਾ ਰੰਗ ਵਿਖਾਉਣ ਲੱਗ ਪਏ ਹਨ। ਖੋਜੀਆਂ ਨੇ ਸਿੱਧ ਕੀਤਾ ਹੈ ਕਿ ਸਾਡੇ ਦੇਸ਼ ਵਿਚ ਸਿਹਤ ਦੇ ਪੱਖ ਤੋਂ ਤਾਂ ਕੋਈ ਵਿਰਲਾ-ਟਾਵਾਂ ਹੀ ਲਿੰਗ ਟੈਸਟ ਹੁੰਦਾ ਹੈ, ਜ਼ਿਆਦਾ ਸਿਰਫ ਕੁੱਖ ਵਿਚਲੇ ਬੱਚੇ ਦਾ ਲਿੰਗ ਜਾਨਣ ਲਈ ਹੀ ਕੀਤੇ ਜਾਂਦੇ ਹਨ। ਟੈਸਟ ਮੁਤਾਬਕ ਜੇਕਰ ਕੁੱਖ ਵਿਚ ਕੁੜੀ ਹੋਵੇ ਤਾਂ ਉਹਨੂੰ ਜਨਮਣ ਤੋਂ ਪਹਿਲਾਂ ਹੀ ਕਤਲ ਕਰਨ ਦੇ ਪਾਪੀ ਆਪ੍ਰੇਸ਼ਨ ਨੂੰ ਡਾਕਟਰ ਵੀ ਤੇ ਕਰਵਾਉਣ ਵਾਲੇ ਵੀ 'ਬਚੇਦਾਨੀ ਦੀ ਸਫਾਈ' ਕਰਨਾ ਕਹਿ ਕੇ ਗੁਨਾਹ 'ਤੇ ਪਰਦਾ ਪਾਉਣ ਦੀ ਕੋਸ਼ਿਸ਼ ਕਰਦੇ ਹਨ।

ਪਰ ਜੇ ਕਿਧਰੇ ਟੈਸਟ ਤੋਂ ਪਤਾ ਲੱਗ ਜਾਵੇ ਕਿ ਗਰਭ ਵਿਚ ਮੁੰਡਾ ਹੈ ਤਾਂ ਵਧਾਈਆਂ ਸਾਂਝੀਆਂ ਕੀਤੀਆਂ ਜਾਂਦੀਆਂ ਹਨ। ਵੇਖਿਆ ਇਹ ਗਿਆ ਹੈ ਕਿ ਜੇਕਰ ਕਿਸੇ ਦੇ ਘਰ ਪਹਿਲੋਂ ਧੀਆਂ ਹੀ ਹੋਣ ਤਾਂ ਕੁੜੀਆਂ ਦੀ ਬਲੀ ਉਦੋਂ ਤੀਕਰ ਲਗਾਤਾਰ ਚਲਦੀ ਰਹਿੰਦੀ ਹੈ ਜਦੋਂ ਤਾਈਂ ਮੁੰਡਾ ਕੁੱਖੇ ਨਾ ਪੈ ਜਾਵੇ। ਸਾਡੇ ਸਮਾਜ ਵਿਚ ਦੋ ਮੁੰਡੇ ਤੇ ਇਕ ਕੁੜੀ ਵਾਲੇ ਪਰਿਵਾਰ ਨੂੰ ਆਦਰਸ਼ ਪਰਿਵਾਰ ਮੰਨਿਆ ਜਾਂਦਾ ਹੈ।

ਇਸ ਤੋਂ ਉਲਟ ਜੇਕਰ ਦੋ ਕੁੜੀਆਂ ਤੇ ਇਕ ਮੁੰਡਾ ਹੋਵੇ ਜਾਂ ਸਿਰਫ ਕੁੜੀਆਂ ਹੀ ਹੋਣ ਤਾਂ ਬੱਚੇ ਜੰਮਣ ਬੱਸ ਕਰਨ ਦੀ ਥਾਂ ਮੁੰਡਿਆਂ ਦੀ ਜੋੜੀ ਬਨਾਉਣ ਦੀ ਕੋਸ਼ਿਸ਼ ਜਾਰੀ ਰਹਿੰਦੀ ਹੈ। ਮੁੰਡੇ ਭਾਵੇਂ ਜਿੰਨੇ ਮਰਜ਼ੀ ਜੰਮਦੇ ਜਾਣ 'ਬੱਚੇਦਾਨੀ ਦੀ ਸਫਾਈ ਦਾ ਚੇਤਾ ਭੁੱਲ ਜਾਂਦਾ ਹੈ। ਬਲੀ ਦਾ ਬੱਕਰਾ ਤਾਂ ਹਰ ਹਾਲਤ ਵਿਚ ਵਿਚਾਰੀ ਧੀ ਧਿਆਣੀ ਨੇ ਹੀ ਬਣਨਾ ਹੁੰਦਾ ਹੈ।

(ਰੋਜ਼ਾਨਾ ਅਜੀਤ ਦੇ
ਧੰਨਵਾਦ ਨਾਲ)

# ਮੇਰਾ ਗਰਾਈਂ ਸੰਸਾਰ ਜੇਤੂ ਕਰਤਾਰ ਭਲਵਾਨ

**—ਵਰਿਆਮ ਸਿੰਘ ਸੰਧੂ**

ਵਿਸਾਖੀ ਦਾ ਮੇਲਾ ਸੀ।

ਬਚਿਆਂ, ਔਰਤਾਂ ਤੇ ਛਾਬੜੀਆਂ ਵਾਲਿਆਂ ਦੀਆਂ ਆਵਾਜ਼ਾਂ ਦਾ ਸ਼ੋਰ ਕੁਝ ਵਧੇਰੇ ਉੱਚਾ ਸੀ। ਪਰ ਇਸ ਤੋਂ ਵੀ ਉੱਚੀ ਆਵਾਜ਼ ਵਿਚ ਸੂਏ ਦੇ ਪਾਰ ਕਿੱਕਰਾਂ ਦੀ ਛਾਵੇਂ ਇਕੱਠੀ ਹੋਈ ਮਰਦਾਵੀਂ ਭੀੜ ਦਾ ਹਾਸਾ ਛਣਕ ਰਿਹਾ ਸੀ। ਮੈਂ ਵੀ ਆਪਣੇ ਸਾਥੀਆਂ ਨਾਲ 'ਖੋਏ ਮਲਾਈ ਦੀ ਕੁਲਫੀ', 'ਕਰਾਰੇ ਪਾਪੜ ਪਕੌੜੇ' ਦੀਆਂ ਹੇਕਾਂ ਸੁਣਦਿਆਂ ਤੇ ਮੱਸੂ ਪੈਂਚ ਦੇ 'ਠਾਹ ਠਾਹ' ਕਰਕੇ ਖੁਲ੍ਹਦੇ ਗੋਲੀ ਵਾਲੇ ਲਾਲ-ਬੱਤੇ ਵੇਖਦਿਆਂ ਉਤਸਕਤਾ ਵੱਸ ਉਸ ਭੀੜ ਕੋਲ ਪਹੁੰਚ ਗਿਆ।

"ਨਾ ਨਾ ..ਜੇ ਤੂੰ ਬਹੁਤਾ ਔਖਾ ਏ ਤਾਂ ਆ ਫੇਰ ਵੇਖ ਲਾ ਦੋ ਹੱਥ .." ਰੋਡਾ ਆਪਣੀ ਲਾਂਗੜ ਟੁੰਗੜ ਲਈ ਅਹੁਲਿਆ।

...ਹੋ... ਓ, ਓ...ਚੱਲ ਬਈ ਵੇਖੀ ਜਾਏ ਫੇਰ..." ਭੀੜ ਨੇ ਜੀਤੇ ਨੂੰ ਲਲਕਾਰਿਆ ਬਾਹਾਂ ਉਲਾਰ ਕੇ।

ਅਸਲ ਵਿਚ ਉਹ ਰੋਡੇ ਦੀ ਦੋ ਮਣ ਤੋਂ ਭਾਰੀ ਦੇਹ ਵੇਖ ਕੇ ਕਹਿ ਬੈਠਾ ਸੀ, "ਸੁਣਾ ਬਈ ਦੁਨੀ ਚੰਦਾ ਕੀ ਹਾਲ ਈ ?"

ਦੁਨੀ ਚੰਦ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਕਿਹਾ ਸੀ ਕਿ ਸਾਡਾ ਇਹ ਸਿਖ ਮਸਤ ਹਾਥੀ ਦਾ ਮੁਕਾਬਲਾ ਕਰੇਗਾ, ਕਿਉਂਕਿ ਉਹਦਾ ਵਡ-ਆਕਾਰੀ ਜਿਸਮ ਕਿਵੇਂ ਵੀ ਹਾਥੀ ਨਾਲੋਂ ਘੱਟ ਨਹੀਂ ਸੀ। ਬਾਲਟੀਆਂ ਭਰ ਕੇ ਦਾਲ ਪੀਣ ਤੇ ਦਸ ਦਸ ਸੇਰ ਗੰਢੇ ਖਾ ਜਾਣ ਵਾਲਾ ਦੁਨੀ ਚੰਦ ਮੁਕਾਬਲਾ ਕਰਨ ਦੀ ਥਾਂ ਰਾਤ ਨੂੰ ਕਿਲ੍ਹੇ ਚੋਂ ਭੱਜਣ ਲੱਗਾ ਮੋਟੇ ਪੇਟ ਲੱਤ ਤੁੜਵਾ ਬੈਠਾ ਸੀ।

ਰੋਡੇ ਨੂੰ ਇਹੋ ਜਿਹਾ 'ਗੀਦੀ' ਅਖਵਾਉਣਾ ਹਰਗਿਜ਼ ਪਸੰਦ ਨਹੀਂ ਸੀ। ਉਸ ਨੇ ਜੀਤੇ ਨੂੰ ਆਪਣੀ ਉਡਾਈ ਜਾਂਦੀ 'ਹਾਸੜ' ਤੋਂ ਬਚਣ ਲਈ ਦੂਜੀ ਵਾਰ ਵੰਗਾਰਿਆ, "ਆ ਵੱਡਿਆ ! ਬਚਿੱਤਰ ਸਿਆਂ ! ਜੇ ਬਹੁਤਾ ਹੀ ਔਖਾ ਏਂ ਤਾਂ।"

"ਚਲ ਬਾਰ...ਕੀ ਹੋਇਆ ਈ ਹੁਣ ?" ਲੋਕਾਂ ਨੇ ਰੌਲਾ ਚੁਕ ਦਿਤਾ।

ਜੀਤੇ ਨੇ ਦੋਨਾਂ ਹੱਥਾਂ ਨਾਲ ਰੌਲਾ ਚੁੱਪ ਕਰਾਉਣ ਲਈ ਇਸ਼ਾਰਾ ਕਰਦਿਆਂ ਆਪਣੀ ਦਾੜ੍ਹੀ ਨੂੰ ਹੱਥ ਲਾਇਆ, "ਮੇਰੀ ਉਮਰ ਵੇਖੋ...ਤੇ ਇਹਦੀ...ਕੁਝ ਅਕਲ ਕਰੋ..." ਫਿਰ ਉਹ ਪਲ ਕੁ ਰੁਕਿਆ ਤੇ ਇਕ ਦਮ ਜਿਵੇਂ ਉਸਨੂੰ ਵਿਸਰਿਆ ਹੋਇਆ ਕੁਝ ਚੇਤੇ ਆ ਗਿਆ ਹੋਵੇ।

"ਚਲ ਤੂੰ ਐਂ ਕਰ...ਤਾਰੇ ਨਾਲ ਪਕੜ ਵਿਖਾ ਦੇਹ...ਤੈਨੂੰ ਮੰਨ ਜਾਈਏ..."

...ਲ...ਲ...ਇਹ ਕੀ ਗੱਲ ਹੋਈ !" ਭੀੜ ਨਿਰਾਸ਼ ਹੋ ਗਈ। ਤਾਰਾ ਮਸਾਂ ਬਾਰਾਂ ਤੇਰਾ ਸਾਲ ਦੀ ਉਮਰ ਦਾ ਬੱਚਾ ਤੇ ਰੋਡਾ ਭਰ ਜੁਆਨ ੨੩-੨੪ ਸਾਲ ਦੀ ਉਮਰ ਵਿਚ। ਸਰੀਰੋਂ ਉਸ ਤੋਂ ਦੂਣਾ। ਥੱਬੇ ਥੱਬੇ ਦੇ ਪੱਟ। ਮੋਟਾ ਪੇਟ ਤੇ ਭਾਰੀ ਡੌਲੇ। ਠੀਕ ਸੀ ਕਿ ਤਾਰਾ ਦੋ ਤਿੰਨ ਸਾਲ ਤੋਂ ਜ਼ੋਰ ਕਰ ਰਿਹਾ ਸੀ, ਪਿੰਡ ਦੇ ਵੱਡੇ ਜੇਠ ਅਤੇ ਭਾਦਰੋਂ ਦੇ ਮੇਲਿਆਂ ਵਿਚ ਬਾਲ-ਭਲਵਾਨਾਂ ਨਾਲ ਘੁਲ ਵੀ ਲੈਂਦਾ ਸੀ ਤੇ ਬਹੁਤੀ ਵਾਰ ਜਿੱਤ ਜਾਂਦਾ ਸੀ। ਪਰ ਰੋਡੇ ਨਾਲ ਤਾਂ ਉਸ ਦਾ ਕੋਈ ਜੋੜ ਨਹੀਂ। ਰੋਡਾ ਬੇਸ਼ਕ ਭਲਵਾਨ ਨਹੀਂ ਸੀ। ਪਰ ਜਿਸਮ ਹੀ ਏਨਾ ਮੋਟਾ ਤਾਜ਼ਾ ਤੇ ਭਾਰੀ ਸੀ ਕਿ ਇਕ ਹੁੱਜਕੇ ਨਾਲ ਤਾਰੇ ਦੀਆਂ ਬਾਜ਼ੀਆਂ ਪੁਆ ਸਕਦਾ ਸੀ।

ਜੀਤੇ ਨੂੰ ਪੈਰ ਪਿਛੇ ਖਿਸਕਾਉਂਦਾ ਵੇਖ ਰੋਡਾ ਹੋਰ ਸਿਰ ਆ ਗਿਆ। ਜੀਤੇ ਨੇ ਫਿਰ ਪੁਛਿਆ, "ਮੇਰੀ ਛੱਡ ਤੂੰ ਤਾਰੇ ਨਾਲ ਘੁਲੇਂਗਾ ?"

"ਘੁਲੂੰਗਾ" ਰੋਡਾ ਸੁਭਾਵਿਕ ਹੀ ਕਹਿ ਗਿਆ।

"ਓ ਛੱਡੋ ਯਾਰ," ਲੋਕ ਨਿਰਾਸ਼ ਹੋ ਕੇ ਖਿੰਡਣ ਲੱਗੇ, "ਨਿਆਣੇ ਸਿਆਣੇ ਦਾ ਕੀ ਮੁਕਾਬਲਾ ?"

ਪਰ ਅਗਲਿਆਂ ਪਤਾ ਨਹੀਂ ਕਿਵੇਂ ਤਾਰੇ ਨੂੰ ਭੁਚਲਾ, ਫੁਸਲਾ ਲਿਆ। ਉਹ ਰੋਡੇ ਨਾਲ ਅਸਾਵਾਂ ਘੋਲ ਘੁੱਲਣ ਲਈ ਤਿਆਰ ਹੋ ਗਿਆ ਸੀ।

ਤੇ ਫੇਰ ਦੋਹਾਂ ਦੀ ਪਕੜ ਸ਼ੁਰੂ ਹੋਈ। ਇਸ ਤੋਂ ਪਹਿਲਾਂ ਕਿ ਰੋਡਾ ਉਸਨੂੰ ਕੋਈ ਹੁਜਕਾ ਮਾਰਦਾ-ਧਰਤੀ 'ਤੇ ਪਟਕਾ ਮਾਰਦਾ...ਬਿਜਲੀ ਵਰਗੀ ਫੁਰਤੀ ਨਾਲ ਉਹਨੇ ਰੋਡੇ ਦੇ ਪੱਟੀਂ ਲੱਗ ਕੇ ਥੱਲੇ ਸੁਟ ਲਿਆ। ਜਿਵੇਂ ਰੇਤ ਦਾ ਪਹਾੜ ਇਕੋ ਝਟਕੇ ਨਾਲ ਢੇਰੀ ਹੋ ਗਿਆ ਹੋਵੇ। ਭੀੜ ਉਨ੍ਹਾਂ ਉੱਪਰ ਉੱਲਰ ਰਹੀ ਸੀ। ਲਾਕੜੀ 'ਪਾਸੇ ਹੋ ਜੋ' ਦਾ ਰੌਲਾ ਪਾਉਂਦੇ ਪਰਨੇ ਹਿਲਾ ਰਹੇ ਸਨ। ਰੋਡਾ ਘੋੜਾ ਬਣਿਆ ਹੋਇਆ ਸੀ ਟੇ ਤਾਰਾ ਉਸ ਦੀ ਪਿੱਠ 'ਤੇ ਸਵਾਰ। ਉਹ ਉਹਦੇ ਅੱਗੇ ਪਿੱਛੇ ਟਪੂਸਣੀਆਂ ਲਾਉਂਦਾ। ਕਦੀ ਮਿਟੀ 'ਚ ਉਸ ਦਾ ਹਦਵਾਣੇ ਵਰਗਾ ਸਿਰ ਗੋਡਾ ਦੇ ਕੇ ਨੱਪ ਦਿੰਦਾ। ਕਦੀ

ਗੋਡੇ ਮਾਰਦਾ ਇਧਰੋਂ ਉਧਰ ਤੇ ਉਧਰੋਂ ਏਧਰ ਰੋਲਣ ਲੱਗਾ। ਭੀੜ 'ਚੋਂ "ਬੱਲੇ। ਸਾਵਾਸ਼ੇ !!" ਦੀਆਂ ਚੀਕਾਂ ਉੱਠ ਰਹੀਆਂ ਸਨ। ਰੋਡੇ ਦਾ ਸਰੀਰ ਕਿਸੇ ਕੰਮ ਨਹੀਂ ਆਇਆ। ਤਾਰੇ ਦਾ ਕੀਤਾ ਜਾਂਦਾ 'ਜ਼ੋਰ' ਅਤੇ 'ਜੁਗਤ' ਉਹਦੇ ਕੰਮ ਆ ਰਹੀ ਸੀ। ਉਹਨੇ ਰੋਡੇ ਨੂੰ ਦੱਗੁਲ ਕਰਕੇ ਢਾਹ ਦਿਤਾ ਸੀ ਤੇ ਰੋਡੇ ਦੀ ਹਿੱਕ 'ਤੇ ਸ਼ੇਰ ਵਾਂਗ ਬੈਠਾ ਤਾਰਾ ਤੇਜ਼ ਤਰਾਰ ਚੀਤੇ ਵਰਗਾ ਲਗਦਾ ਪਿਆ ਸੀ।

ਲੋਕਾਂ ਨੇ 'ਤਾਰੇ' ਨੂੰ ਅਸਮਾਨ ਵਿਚ ਉਛਾਲਿਆ। ਉਹਦੀ ਮੁੱਠ ਨੋਟਾਂ ਨਾਲ ਭਰ ਦਿਤੀ।

ਇਹ ਪਹਿਲੀ ਵਾਰ ਸੀ ਜਦੋਂ ਮੈਂ 'ਤਾਰੇ' ਨੂੰ ਅਸਮਾਨ ਵਲ ਉਛਲਦਿਆਂ ਵੇਖਿਆ ਸੀ। ...ਤੇ ਫਿਰ ਜਿਉਂ ਜਿਉਂ ਸਾਲ ਬੀਤਦੇ ਗਏ ਤਾਰਾ ਅਸਮਾਨ ਵਿਚ ਹੋਰ ਗੂੜ੍ਹਾ ਹੋਇਆ, ਹੋਰ ਚਮਕਦਾਰ ਬਣਿਆ, ਹੋਰ ਤੇਜਸਵੀ ਬਣਿਆ, ਹੋਰ ਉੱਚਾ ਹੋਇਆ...ਏਨਾ ਉੱਚਾ ਹੋਇਆ ਕਿ ਆਪਣੇ ਨਾਲ ਆਪਣੇ ਪਰਿਵਾਰ, ਪਿੰਡ, ਪ੍ਰਾਂਤ ਤੇ ਦੇਸ਼ ਨੂੰ ਵੀ ਉਚਾਣਾਂ ਵਿਚ ਉੱਡਣ ਲਾ ਦਿਤਾ।

ਬਚਪਨ ਦਾ 'ਤਾਰਾ' ਹੀ ਹੈ ਸਾਡਾ ਕਰਤਾਰ ਭਲਵਾਨ, ਜੋ ਸ਼ਹੀਦਾਂ, ਸੂਰਬੀਰਾਂ ਦੀ ਧਰਤੀ ਸੁਰ ਸਿੰਘ ਵਿਚ ਪੈਦਾ ਹੋਇਆ। ਉਹਦੇ ਪਿਤਾ ਤੇ ਪਰਿਵਾਰ ਵਲੋਂ ਗੁਰੂ ਹਰਗੋਬਿੰਦ ਸਾਹਿਬ ਦੇ ਗੁਰਦੁਆਰੇ ਵਿਚ ਕੀਤੀ ਨਿਸ਼ਕਾਮ ਸੇਵਾ ਤੇ ਬਾਬਾ ਸੋਹਣ ਸਿੰਘ ਬਿਧੀਚੰਦੀਏ ਦੀ ਆਸ਼ੀਰਵਾਦ ਹੀ ਉਨ੍ਹਾਂ ਦੇ ਪਰਿਵਾਰ ਨੂੰ ਆਪਣੇ ਉਪਰ 'ਸੱਚੇ ਪਾਤਸ਼ਾਹ' ਦੀ ਮਿਹਰ ਵਾਂਗ ਲਗਦੀ ਰਹੀ ਹੈ। ਗੁਰੂ ਹਰਗੋਬਿੰਦ ਸਾਹਿਬ ਦੇ ਗੁਰਦੁਆਰੇ ਅੰਮ੍ਰਿਤ ਵੇਲੇ ਸੇਵਾ ਕਰਨ ਆਉਂਦੇ ਪਰਿਵਾਰ ਨੂੰ ਵੀ ਸ਼ਾਇਦ ਅਚੇਤ ਹੀ ਵਰ ਮਿਲ ਗਿਆ ਸੀ। ਗੁਰੂ ਪਾਤਸ਼ਾਹ ਦੇ ਆਪਣੇ ਜਨਮ ਦਾ ਵਰ ਦਿੰਦਿਆਂ ਬਾਬਾ ਬੁੱਢਾ ਜੀ ਨੇ ਆਖਿਆ ਸੀ—"ਮਾਤਾ ਜੀ, ਤੁਹਾਡੇ ਘਰ ਅਜਿਹਾ ਸੂਰਮਾ ਪੁੱਤਰ ਹੋਵੇਗਾ ਜੋ ਜਾਬਰ ਮੁਗਲਾਂ ਦੀਆਂ ਸਿਰੀਆਂ ਇੰਝ ਫੇਹਿਆ ਕਰੇਗਾ!" (ਤੇ ਉਨ੍ਹਾਂ ਨੇ ਹੱਥ ਵਿਚ ਫੜੇ ਗੰਢੇ ਨੂੰ ਤਲੀ ਤੇ ਮੁੱਕਾ ਮਾਰ ਕੇ ਇੰਨਾ ਭੰਨਿਆ ਸੀ ਕਿ ਗੰਢੇ ਦੀ ਵਿਚਕਾਰਲੀ ਸੁੱਲੀ ਨਿਕਲ ਕੇ ਬਾਹਰ ਆ ਡਿਗੀ ਸੀ)। ਇੰਜ ਹੀ ਖਬਰੇ ਗੁਰੂ ਸਾਹਿਬ ਨੇ ਸੇਵਾ ਕਰਦੇ ਮਾਂ ਬਾਪ ਨੂੰ ਵਰ ਦੇ ਦਿਤਾ ਸੀ—"ਜਾਓ! ਤੁਹਾਡੇ ਘਰ ਅਜਿਹਾ ਬਲੀ ਪੁੱਤਰ ਪੈਦਾ ਹੋਵੇਗਾ, ਜਿਹੜਾ ਵੱਡੇ ਤੋਂ ਵੱਡੇ ਜ਼ੋਰਾਵਰ ਭਲਵਾਨਾਂ ਨੂੰ ਧਰਤੀ ਤੇ ਪਟਕਾ-ਪਟਕਾ ਮਾਰੇਗਾ ਤੇ ਉਹਦੇ "ਯਾ ਮੇਰੇ ਮੌਲਾ! ਯਾ ਅਲੀ!" ਦੇ ਮਾਰੇ ਲਲਕਾਰੇ ਉਹਦੇ ਨਾਂ ਵਾਂਗ ਹੀ ਪੂਰੇ ਅਕਾਸ਼ ਵਿਚ ਅਤੇ ਦੁਨੀਆਂ ਦੇ ਕੋਨੇ ਕੋਨੇ ਵਿਚ ਗੂੰਜਦੇ ਰਹਿਣਗੇ।

'ਬਾਬਾ ਭਾਈ ਪਦਾਰਥ' ਦੇ ਵਿਸਾਖੀ ਦੇ ਮੇਲੇ ਉਪਰ ਹੋਏ ਉਸ ਅਣਮਿਥੇ ਮੁਕਾਬਲੇ ਤੋਂ ਲੈ ਕੇ ਮੈਂ ਕਰਤਾਰ ਨੂੰ ਛਾਲਾਂ ਮਾਰ ਕੇ ਅਗੇ ਵਧਦਿਆਂ ਵੀ ਤੇ ਪੌਟਾ ਪੌਟਾ ਉਭਰਦਿਆਂ, ਉਸਰਦਿਆਂ ਵੀ ਵੇਖਿਆ ਹੈ। ਇਕ ਪਰਿਵਾਰ ਅਤੇ ਪੱਤੀ ਦੇ ਭਲਵਾਨ ਤੋਂ ਲੈ ਕੇ ਪਿੰਡ, ਇਲਾਕੇ, ਪ੍ਰਾਂਤ ਅਤੇ ਦੇਸ਼ ਦਾ ਭਲਵਾਨ ਬਣਦਿਆਂ ਵੇਖਿਆ ਹੈ। ਉਹਦੀ ਜਿੱਤ ਦੇ ਜਸ਼ਨਾਂ ਵਿਚ ਸਾਰਾ ਹਿੰਦੁਸਤਾਨ ਹਿੱਸੇਦਾਰ ਬਣਦਾ ਤੇ ਖੁਸ਼ੀ ਵਿਚ ਉਛਲਦਾ, ਝੂਮਦਾ ਵੇਖਿਆ ਹੈ।

ਪਿੰਡ ਦੇ ਅਖਾੜੇ ਤੋਂ ਸ਼ੁਰੂ ਹੋ ਕੇ 'ਗੁਰੂ ਹਨੂੰਮਾਨ' ਦੇ ਅਖਾੜੇ ਤਕ ਪਹੁੰਚ ਕੇ ਦੁਨੀਆ ਦਾ ਕਿਹੜਾ ਮੁਕਾਬਲਾ ਹੈ ਜਿਸ ਵਿਚ ਉਸ ਨੇ ਹਿਸਾ ਨਾ ਲਿਆ ਹੋਵੇ। ਹਿੱਸਾ ਲਿਆ ਹੋਵੇ ਤੇ ਉਥੇ ਕੋਈ ਮੈਡਲ ਪੱਕੇ ਫਲ ਵਾਂਗ ਡਿਗ ਕੇ ਆਪ ਹੀ ਉਹਦੀ ਝੋਲੀ ਵਿਚ ਨਾ ਪਿਆ ਹੋਵੇ! ਸਿਰਫ ਓਲੰਪਿਕ ਨੂੰ ਛੱਡ ਕੇ, ਜਿਨ੍ਹਾਂ ਵਿਚ ਚਾਰ ਵਾਰ ਸ਼ਾਮਲ ਹੋਣਾ ਵੀ ਕੋਈ ਘਟ ਪ੍ਰਾਪਤੀ ਨਹੀਂ ਤੇ ਜਿਥੇ ਇਕ ਦੋ ਵਾਰ ਮੈਡਲ ਮਿਲਦਾ-ਮਿਲਦਾ ਬਦਕਿਸਮਤੀ ਨਾਲ ਹੱਥੋਂ ਖਿਸਕ ਜਾਂਦਾ ਰਿਹਾ ਹੈ। ਕੋਈ ਵੀ ਹੋਰ ਅਜਿਹਾ ਕੁਸ਼ਤੀ ਦਾ ਸੰਸਾਰ ਮੁਕਾਬਲਾ ਨਹੀਂ, ਜਿਸ ਵਿਚੋਂ ਉਹਦੀ ਕੋਈ ਪੁਜ਼ੀਸ਼ਨ ਨਾ ਆਈ ਹੋਵੇ। ਉਂਝ ਤਾਂ ਸਾਰੇ ਪਿੰਡ 'ਚੋਂ ਕਿਸੇ ਦਾ ਤਕੜਾ ਹੋਣਾ ਵੀ ਕੋਈ ਘੱਟ ਗੱਲ ਨਹੀਂ ਹੁੰਦੀ, ਪਰ ਕਰਤਾਰ ਵਲੋਂ ਸੰਸਾਰ ਪੱਧਰ ਉਪਰ ਕੀਤੀਆਂ ਉਹਦੀਆਂ ਪ੍ਰਾਪਤੀਆਂ ਨੂੰ ਗਿਣੀਏਂ ਤਾਂ ਇਹ ਮੂੰਹੋਂ ਗਿਣਨੀਆਂ ਤਾਂ ਸੌਖੀਆਂ ਲਗਦੀਆਂ ਨੇ, ਪਰ ਇਨ੍ਹਾਂ ਨੂੰ ਪ੍ਰਾਪਤ ਕਰਨ ਲਈ ਕਰਤਾਰ ਨੇ ਜਿਹੜੀ ਮਿਹਨਤ, ਅਭਿਆਸ, ਸਿਰੜ, ਦ੍ਰਿੜ੍ਹਤਾ ਤੇ ਤਕਲੀਫ ਝੱਲੀ ਹੋਵੇਗੀ, ਉਹਦਾ ਤਾਂ ਕਿਆਸ ਵੀ ਨਹੀਂ ਕੀਤਾ ਜਾ ਸਕਦਾ। ਆਪਣੇ ਜਿਸਮ ਨੂੰ ਅੱਗ ਵਿਚ ਉਬਾਲਕੇ ਹੀ ਸ਼ੁਧ ਸੋਨਾ ਜਾਂ ਸੋਨੇ ਦੇ ਮੈਡਲ ਮਿਲਦੇ ਹਨ। ਕਰਤਾਰ ਨੇ ਭਗਤੀ ਕੀਤੀ ਹੈ, ਤਪੱਸਿਆ ਕੀਤੀ ਹੈ—ਰਿਸ਼ੀਆਂ ਮੁਨੀਆਂ ਵਾਂਗ। ਜ਼ਿੰਦਗੀ ਦੀਆਂ ਹੋਰ ਲਾਲਸਾਵਾਂ, ਤ੍ਰਿਸ਼ਨਾਵਾਂ ਤੇ ਖਿੱਚਾਂ ਤੋਂ ਬਚਦਿਆਂ ਹੋਇਆਂ ਉਹਦੀ ਅੱਖ ਹਮੇਸ਼ਾ ਅਰਜਨ ਵਾਂਗ 'ਚਿੜੀ ਦੀ ਅੱਖ' ਉਪਰ ਰਹੀ ਹੈ।

ਇਕ ਵਾਰ ਗੁਰੂ ਹਨੂੰਮਾਨ ਦੇ ਅਖਾੜੇ ਵਿਚ ਗੁਰੂ ਜੀ ਨੂੰ ਕਿਸੇ ਨੇ ਸ਼ੱਕ ਪਾ ਦਿਤਾ ਕਿ ਕਰਤਾਰ ਜ਼ੋਰ ਕਰਨ ਤੋਂ

ਪਹਿਲਾਂ ਜਾਂ ਪਿਛੋਂ ਚੁਪਕੇ ਜਿਹੇ 'ਕਿਧਰੇ' ਖਿਸਕ ਜਾਂਦਾ ਹੈ। ਗੁਰੂ ਜੀ ਜੋ ਸ਼ਿਸ਼ਾਂ ਦਾ ਹਰੇਕ ਪੱਖੋਂ ਧਿਆਨ ਰੱਖਦੇ ਹਨ ਤੇ ਕਰਤਾਰ 'ਤੇ ਜਿਨ੍ਹਾਂ ਨੂੰ ਅਜਿਹੀ 'ਕਿਧਰੇ' ਖਿਸਕਣ ਦੀ ਉਮੀਦ ਨਹੀਂ ਸੀ, ਅੰਦਰੋ-ਅੰਦਰ ਪਰੇਸ਼ਾਨ ਵੀ ਹੋਏ। ਉਨ੍ਹਾਂ ਕਰਤਾਰ ਦੀ ਬਿਨਾਂ ਦਸਿਆਂ 'ਰਾਖੀ' ਕਰਨੀ ਸ਼ੁਰੂ ਕਰ ਦਿਤੀ ਤੇ ਉਨ੍ਹਾਂ ਦੀ ਪਰੇਸ਼ਾਨੀ ਹੋਰ ਵੀ ਵਧ ਗਈ ਜਦੋਂ ਸੱਚੀਂ ਹੀ ਉਨ੍ਹਾਂ ਨੇ ਕਰਤਾਰ ਨੂੰ ਚੁੱਪ ਚੁਪੀਤੇ ਖਿਸਕਦਿਆਂ ਵੇਖਿਆ। ਉਹ ਵੀ ਥੋੜ੍ਹੀ ਵਿਥ ਉਪਰ ਦੱਬੇ ਪੈਰੀਂ ਉਸ ਦੇ ਪਿੱਛੇ-ਪਿੱਛੇ ਗਏ। ਗੁਰੂ ਜੀ ਵਾਪਸ ਆਏ ਤਾਂ ਉਨ੍ਹਾਂ ਦਾ ਮੂੰਹ ਖੁਲ੍ਹਣ ਨੂੰ ਉਡੀਕਦੇ ਚਿਹਰਿਆਂ ਨੂੰ ਉਨ੍ਹਾਂ ਹੱਥ ਦੇ ਇਸ਼ਾਰੇ ਨਾਲ ਚੁਪ ਰਹਿਣ ਤੇ ਉਡੀਕਣ ਲਈ ਕਿਹਾ। ਕਰਤਾਰ ਰੋਜ਼ ਜਾਂਦਾ ਤੇ ਰੋਜ਼ ਹੀ ਗੁਰੂ ਜੀ ਪਿੱਛੇ-ਪਿੱਛੇ ਪੈਰ ਨੱਪਦੇ ਹੋਏ ਸੂਹ ਲਾਉਣ ਜਾਂਦੇ।

ਲਗਾਤਾਰ ਤਿੰਨ ਦਿਨ ਗੁਰੂ ਜੀ ਨੇ ਪਿੱਛੇ ਜਾ ਕੇ ਜਦੋਂ ਕਰਤਾਰ ਨੂੰ 'ਪੱਕੀ ਚੋਰੀ' ਕਰਦਿਆਂ ਵੇਖ ਲਿਆ ਤਾਂ ਉਨ੍ਹਾਂ ਨੇ ਦੂਜੇ ਮੁੰਡਿਆਂ ਨੂੰ ਕਿਹਾ, ਕਿ ਅੱਜ ਉਹ ਉਨ੍ਹਾਂ ਦੇ ਨਾਲ ਜਾਣ। ਉਨ੍ਹਾਂ ਨੂੰ ਪਤਾ ਹੈ ਕਿ ਕਰਤਾਰ ਰੋਜ਼ ਕਿਥੇ ਜਾਂਦਾ ਹੈ! ਉਹ ਉਸਨੂੰ 'ਰੰਗੇ ਹੱਥੀਂ' ਫੜਨਗੇ। ਮੁੰਡੇ ਉਤਸ਼ਾਹ ਵਿਚ ਗੁਰੂ ਜੀ ਦੇ ਪਿੱਛੇ ਪਿੱਛੇ ਤੁਰ ਪਏ। ਅਜੀਬ ਖੁਤਖੁਤੀ ਦਿਲਾਂ ਵਿਚ ਸੀ। ਗੁਰੂ ਜੀ ਉਨ੍ਹਾਂ ਨੂੰ ਅਖਾੜੇ ਦੇ ਨਾਲ ਹੀ ਕੁਝ ਦੂਰ ਸਥਿਤ ਸਿੰਘ ਸਭਾ ਗੁਰਦੁਆਰੇ ਲੈ ਗਏ। ਮੱਥਾ ਟੇਕਿਆ ਤੇ ਫਿਰ ਗੁਰੂ ਜੀ ਦੀ ਹਜ਼ੂਰੀ ਵਿਚ ਅੱਖਾਂ ਮੀਚੀ ਕਰਤਾਰ ਨੂੰ ਪਾਠ ਸੁਣਦਿਆਂ ਵਿਖਾਇਆ। ਇਥੇ ਹੀ ਰੋਜ਼ ਕਰਤਾਰ ਆਉਂਦਾ ਸੀ। ਆਪਣੇ ਮਨ ਨੂੰ ਸੋਧਣ, ਸ਼ਾਂਤ ਰਖਣ। ਉਹਦਾ ਧਿਆਨ ਜਾਂ ਗੁਰੂ ਚਰਨਾਂ ਵਿਚ ਸੀ ਤੇ ਜਾਂ ਅਖਾੜੇ ਵਿਚ। ਸਾਰੀ ਉਮਰ ਉਹ ਕੁੜੀਆਂ ਵੱਲ ਵੇਖਣਾ ਤਾਂ ਕਿਤੇ ਰਿਹਾ ਆਪ ਹੀ ਕੁੜੀਆਂ ਵਾਂਗ ਸ਼ਰਮਾਉਂਦਾ ਰਿਹਾ ਹੈ। ਕੁਸ਼ਤੀ ਨੂੰ ਉਹਨੇ ਆਪਣੀ ਜੀਵਨ ਦਾ ਆਦਰਸ਼ ਬਣਾ ਲਿਆ ਤੇ ਸਾਰੀ ਉਮਰ ਕੁਸ਼ਤੀ ਨੂੰ ਭਗਤੀ ਭਾਵਨਾ ਅਧੀਨ ਸੌਂਪ ਦਿਤੀ। ਇਹੋ ਤਪਸਿਆ ਦਾ ਫਲ ਹੀ ਸੀ ਕਿ ਉਹਨੇ ਸੰਸਾਰ ਕੁਸ਼ਤੀ ਮੁਕਾਬਲਿਆਂ ਵਿਚੋਂ ਇਕ ਵਾਰ ਚਾਂਦੀ, ਇਕ ਵਾਰ ਤਾਂਬੇ ਦਾ ਮੇਡਲ ਜਿਤਿਆ। ਏਸ਼ੀਆ ਖੇਡਾਂ ਵਿਚੋਂ ਦੋ ਵਾਰ ਸੋਨੇ ਤੇ ਇਕ ਵਾਰ ਚਾਂਦੀ ਤੇ ਕਾਮਨਵੈਲਥ ਖੇਡਾਂ ਵਿਚੋਂ ਇਕ ਵਾਰ ਸੋਨੇ ਦਾ ਇਕ ਵਾਰ ਚਾਂਦੀ ਤੇ ਦੋ ਵਾਰ ਤਾਂਬੇ ਦੇ ਮੇਡਲ ਪ੍ਰਾਪਤ ਕੀਤੇ। ਏਸ਼ੀਅਨ ਕੁਸ਼ਤੀ ਮੁਕਾਬਲਿਆਂ ਵਿਚ ਇਕ ਵਾਰ ਗੋਲਡ ਤੇ ਦੋ ਵਾਰ ਚਾਂਦੀ ਦੇ ਮੇਡਲ ਹਥਿਆਏ। ਵੈਟਰਨ ਚੈਂਪੀਅਨਸ਼ਿਪ ਵਿਚ ਦੋ ਵਾਰ ਸੋਨੇ ਅਤੇ ਇਕ ਵਾਰ ਚਾਂਦੀ ਦਾ ਮੇਡਲ ਜਿਤ ਕੇ ਦੁਨੀਆ ਨੂੰ ਇਹ ਸਾਬਤ ਕਰ ਦਿਤਾ ਕਿ ਉਹ ਇਸ ਧਰਤੀ ਉੱਪਰ ਸਾਹ ਲੈਂਦੇ ਸਾਰੇ ਸੰਸਾਰ ਦੇ ਸਭ ਆਦਮੀਆਂ ਨਾਲੋਂ ਤਕੜਾ ਹੈ।

ਕੋਈ ਚਸ਼ਮਦੀਦ ਗਵਾਹ ਦੱਸ ਰਿਹਾ ਸੀ ਕਿ ਜਦੋਂ ਉਹਨੇ ਇਕ ਸੰਸਾਰ ਮੁਕਾਬਲਾ ਜਿਤਿਆ ਤੇ ਅਖਾੜੇ ਵਿਚੋਂ ਬਾਹਰ ਆਇਆ ਤਾਂ ਬਿਲਕੁਲ ਸ਼ਾਂਤ। ਉਹਦੇ ਚਿਹਰੇ ਤੋਂ ਲਗ ਹੀ ਨਹੀਂ ਸੀ ਰਿਹਾ ਕਿ ਉਸ ਨੇ ਉਹ ਮੁਕਾਬਲਾ ਜਿੱਤ ਲਿਆ ਹੈ, ਜਿਸ ਨਾਲ ਉਹਦੀ ਸਾਰੇ ਸੰਸਾਰ ਉੱਤੇ ਝੰਡੀ ਹੋ ਗਈ ਹੈ। ਉਹਨੇ ਸਾਥੀ ਦੀ ਬਾਂਹ ਵਿਚ ਬਾਂਹ ਪਾਈ ਤੇ ਜਾ ਕੇ ਦੁਕਾਨ ਤੋਂ ਜੂਸ ਪੀਣ ਲੱਗਾ। ਏਨਾ ਸਹਿਜ! ਏਨਾ ਸੰਤੁਲਿਤ! ਤਦ ਹੀ ਸ਼ਾਇਦ ਉਹ ਏਡੀਆ ਪ੍ਰਾਪਤੀਆਂ ਕਰ ਸਕਿਆ ਹੈ। ਹੋਛੇ ਤੇ ਊਣੇ ਬੰਦਿਆਂ ਦੀ ਕਿਸਮਤ ਵਿਚ ਇਹ ਸਭ ਕੁਝ ਕਿਥੇ! ਇਹ ਤਾਂ ਕਰਤਾਰ ਵਰਗੇ ਭਰੇ ਪੂਰੇ ਰੱਜੇ ਤੇ ਸ਼ਾਂਤ ਇਨਸਾਨਾਂ ਦੀ ਆਪ ਬਣਾਈ ਕਿਸਮਤ ਹੈ ਜਿਸ ਸਦਕਾ ਮੇਡਲਾਂ ਦੇ ਨਾਲ ਨਾਲ ਵੱਡੇ ਤੋਂ ਵੱਡੇ ਖਿਤਾਬ ਅਤੇ ਸਨਮਾਨ ਉਹਦੀ ਜੇਬ ਵਿਚ ਆ ਪਏ। 'ਭਾਰਤ ਕੁਮਾਰ', 'ਭਾਰਤ ਮੱਲ ਸਮਰਾਟ' ਤੇ 'ਰੁਸਤਮੇਂ ਹਿੰਦ' ਜਿਹੇ ਖਿਤਾਬ ਪ੍ਰਾਪਤ ਕਰਨ ਵਾਲੇ ਕਰਤਾਰ ਨੂੰ ਜਿਥੇ ਲੋਕਾਂ ਵਲੋਂ ਅਥਾਹ ਮਾਣ-ਸਤਕਾਰ ਮਿਲਿਆ ਉਥੇ ਸਰਕਾਰੇ ਦਰਬਾਰੇ ਵੀ ਉਸ ਨੂੰ ਉਨਾਂ ਹੀ ਮਾਣ ਮਿਲਿਆ। ਭਲਵਾਨੀ ਕਰਕੇ ਪੰਜਾਬ ਸਰਕਾਰ ਤੋਂ 'ਮਹਾਰਾਜਾ ਰਣਜੀਤ ਸਿੰਘ ਅਵਾਰਡ' ਤੇ ਭਾਰਤ ਸਰਕਾਰ ਤੋਂ 'ਅਰਜੁਨਾ ਅਵਾਰਡ' ਤੇ ਪਦਮ ਸ੍ਰੀ ਦਾ ਖਿਤਾਬ ਪ੍ਰਾਪਤ ਕਰਨ ਵਾਲੇ ਭੋਲੇ ਭਾਲੇ ਕਰਤਾਰ ਨੂੰ ਤਾਂ ਸ਼ਾਇਦ ਪਤਾ ਵੀ ਨਾਂ ਹੋਵੇ ਕਿ ਹੋਰਨਾਂ ਖੇਤਰਾਂ ਵਿਚ 'ਪਦਮ ਸ੍ਰੀ' ਜਿਹਾ ਖਿਤਾਬ ਪ੍ਰਾਪਤ ਕਰਨ ਲਈ ਕਿਵੇਂ ਲੋਕ ਸਿਆਸਤਦਾਨਾਂ ਦੀ ਚਾਪਲੂਸੀ ਕਰਦੇ ਫਿਰਦੇ ਹਨ, ਅੱਗੇ ਪਿੱਛੇ ਭੌਂਦੇ ਫਿਰਦੇ ਹਨ, ਪਰ ਇਥੇ ਇਨਾਮ ਸਨਮਾਨ ਕਰਤਾਰ ਪਿਛੇ ਭੌਂਦੇ ਫਿਰਦੇ ਹਨ।

ਏਨੇ ਵੱਡੇ ਇਨਾਮ ਸਨਮਾਨ ਪ੍ਰਾਪਤ ਕਰਨ ਵਾਲੇ ਅਤੇ ਏਨਾ ਵੱਡਾ 'ਨਾਮ' ਬਣਾ ਲੈਣ ਵਾਲੇ ਕਰਤਾਰ ਵਿਚ ਨਿਮਰਤਾ ਤੇ ਨਿਰਮਾਣਤਾ ਵੀ ਬੇਮਿਸਾਲ ਹੈ। ਉਹਦੇ ਇਕ ਸ਼ਾਗਿਰਦ ਨੂੰ ਜਦੋਂ ਕਰਤਾਰ ਦੀ ਨਿਰਮਾਣਤਾ ਦੀ ਕੋਈ ਮਿਸਾਲ ਦੇਣ ਲਈ ਕਿਹਾ ਤਾਂ ਉਸ ਨੇ ਤੱਟ-ਫਟ ਜੁਆਬ ਦਿੰਦਿਆਂ ਆਖਿਆ ਕਿ ਗੁਰੂ ਹਨੂੰਮਾਨ ਦੇ ਅਖਾੜੇ ਵਿਚ ਕੁਝ ਸਾਲ ਪਹਿਲਾਂ ਉਹ ਵੀ ਟਰੇਨਿੰਗ ਅਧੀਨ ਸੀ ਤਾਂ ਅਖਾੜੇ ਦੇ ਨੇਮ ਮੁਤਾਬਕ

ਵਡੇ ਭਲਵਾਨ ਮੰਜਿਆਂ ਉੱਪਰ ਤੇ ਛੋਟੇ ਜ਼ਮੀਨ ਉੱਪਰ ਰਾਤ ਨੂੰ ਸੌਂਦੇ ਸਨ। ਉਸ ਅਨੁਸਾਰ ਉਹ ਕਈ ਵਾਰ ਬਾਹਰ ਗਿਆ ਹੋਇਆ ਸਮਝ ਕੇ ਕਰਤਾਰ ਦੇ ਮੰਜੇ ਉੱਪਰ ਸੌਂ ਜਾਂਦਾ ਸੀ। ਜਦੋਂ ਕਰਤਾਰ ਨੇ ਆ ਕੇ ਵੇਖਣਾ ਤਾਂ ਉਸ ਨੇ ਕਦੀ ਵੀ ਉਸ ਨੂੰ ਸੁੱਤੇ ਨੂੰ ਨਹੀਂ ਉਠਾਉਣਾ—ਸਗੋਂ ਆਪ ਜ਼ਮੀਨ ਉੱਪਰ ਸੌਂ ਜਾਣਾ।

ਛੋਟਿਆਂ ਪ੍ਰਤੀ ਏਸ ਮੁਹੱਬਤੀ ਰਵੱਈਏ ਦੇ ਨਾਲ ਨਾਲ ਹੀ ਮੈਨੂੰ ਯਾਦ ਆ ਰਹੀ ਹੈ ਵੱਡਿਆਂ ਪ੍ਰਤੀ ਉਸ ਦੀ ਅਕੀਦਤ ਤੇ ਪਿਆਰ ਸਤਿਕਾਰ ਦੀ। ਅੱਜ ਤੱਕ ਕਦੀ ਉਸਨੂੰ ਗੁੱਸੇ ਵਿਚ ਕਿਸੇ ਨੂੰ ਦਿਲ-ਦੁਖਾਵਾਂ ਬੋਲ ਬੋਲਦਿਆਂ ਨਹੀਂ ਸੁਣਿਆ।

ਜਦੋਂ ਕਰਤਾਰ ਨੇ ਨਵਾਂ ਨਵਾਂ ਘੁਲਣਾ ਸ਼ੁਰੂ ਕੀਤਾ ਤਾਂ ਪਿੰਡ ਦੇ ਸਾਲਾਨਾ ਜੋੜ ਮੇਲਿਆਂ ਉੱਪਰ ਇਕ ਦੋ ਵਾਰ ਆਪ ਜਿਸਮੋਂ ਭਾਰੇ ਭਲਵਾਨਾਂ ਨਾਲ ਜੋੜ ਪੈਂਦਾ ਰਿਹਾ। ਕਿੰਨੀ ਦੇਰ ਘੋਲ ਦਾ ਫੈਸਲਾ ਨਾ ਹੋਣ ਕਰਕੇ ਅਕਸਰ ਸਾਵਾਂ ਛੁਡਾ ਦਿਤਾ ਜਾਂਦਾ। ਇਸ ਉੱਪਰ ਬਾਹਰਲੇ ਪਿੰਡਾਂ ਦੇ ਕੁਝ ਲੋਕਾਂ, ਭਲਵਾਨਾਂ ਨੂੰ ਇਤਰਾਜ਼ ਰਹਿੰਦਾ। ਉਹ ਆਖਦੇ, "ਸੁਰ ਸਿੰਘੀ ਆਪਣੇ ਮੁੰਡੇ ਦੀ ਰਈ ਕਰਦੇ ਨੇ।" ਉਨ੍ਹਾਂ ਨੂੰ ਲਗਦਾ ਸੀ ਕਿ ਜੇ ਕੁਝ ਪਲ ਹੋਰ ਘੋਲ ਹੁੰਦਾ ਰਹਿੰਦਾ ਤਾਂ ਵਿਰੋਧੀ ਭਲਵਾਨ ਨੇ ਕਰਤਾਰ ਨੂੰ ਢਾਹ ਲੈਣਾ ਸੀ। ਹੁੰਦਾ ਅਕਸਰ ਇਹ ਕਿ ਅਗਲੇ ਮੇਲੇ 'ਤੇ ਕਰਤਾਰ ਉਸੇ ਭਲਵਾਨ ਨੂੰ ਚਿੱਤ ਕਰਕੇ ਆਪਣੀ ਵਧ ਰਹੀ ਤਾਕਤ ਤੇ ਚੜ੍ਹਤ ਦਾ ਸਬੂਤ ਵੀ ਦੇ ਦਿੰਦਾ। ਪਰ 'ਮੈਂ ਨਾ ਮਾਨੂੰ' ਵਾਲਿਆਂ ਦਾ ਕੋਈ ਕੀ ਕਰ ਸਕਦਾ ਹੈ। ਇਕ ਮੇਲੇ ਉੱਪਰ ਤਲੋਕਾ ਝਬਾਲੀਆ ਜੋ ਆਪਣੇ ਸਮੇਂ ਦਾ ਇਲਾਕੇ ਦਾ ਮੰਨਿਆ ਭਲਵਾਨ ਸੀ, ਆਪਣੀ ਢਾਣੀ ਨਾਲ ਅਖਾੜੇ ਵਿਚ ਉਤਰਿਆ। ਉਸ ਨੂੰ ਵੀ ਲਗਦਾ ਸੀ ਕਿ ਸੁਰ ਸਿੰਘੀਏ ਕਰਤਾਰ ਨੂੰ ਐਵੇਂ ਸਿਰ ਚੁਕੀ ਫਿਰਦੇ ਹਨ। ਅਜੇ ਉਹ ਏਨੇ ਜੋਗਾ ਕਿਥੇ ਸੀ ਕਿ ਤਲੋਕੇ ਜਿਹੇ ਨਾਮੀਂ ਭਲਵਾਨ ਦਾ ਮੁਕਾਬਲਾ ਕਰ ਸਕੇ। ਭਾਵੇਂ ਕੁਝ ਸਮੇਂ ਤੋਂ ਤਲੋਕਾ ਵਡੇਰੀ ਉਮਰ ਹੋ ਜਾਣ ਕਰਕੇ ਢਲਾਣ ਵਲ ਤਿਲਕ ਰਿਹਾ ਸੀ, ਪਰ ਉਸ ਨੇ ਕਰਤਾਰ ਨੂੰ ਚੈਲਿੰਜ ਕਰਦਿਆਂ ਇਹ ਵੀ ਆਖਿਆ ਕਿ ਕੁਸ਼ਤੀ ਦਾ ਫੈਸਲਾ ਹੋਣ ਤੋਂ ਪਹਿਲਾਂ ਬਰਾਬਰੀ ਤੇ ਛੁਡਾਉਣ ਦੀ ਜਿਦ ਨਾ ਪੁਗਾਈ ਜਾਵੇ। ਤਲੋਕਾ ੪੪-੪੫ ਸਾਲ ਨੂੰ ਪੁਜ ਚੁਕਾ ਸੀ, ਪਰ ਫਿਰ ਵੀ ਸਰੀਰੋਂ ਅਤੇ ਕੱਦੋਂ ਕਰਤਾਰ ਨਾਲੋਂ ਭਾਰਾ ਸੀ। ਕਰਤਾਰ ਮਸੀਂ ੨੦-੨੨ ਸਾਲ ਦੀ ਉਮਰ ਵਿਚ ਸੀ। ਜਦੋਂ ਕਰਤਾਰ ਨੂੰ ਕੁਸ਼ਤੀ ਲੜਨ ਲਈ ਆਖਿਆ ਗਿਆ ਤਾਂ ਉਹ ਇਸ ਕਰਕੇ ਇਨਕਾਰ ਕਰ ਗਿਆ ਕਿਉਂਕਿ ਉਹ ਝਬਾਲੀਏ ਭਲਵਾਨ ਦਾ ਆਦਰ ਕਰਦਾ ਹੈ। ਤਲੋਕਾ ਉਸ ਤੋਂ ਉਮਰੋਂ ਵੱਡਾ ਹੋਣ ਕਰਕੇ ਅਤੇ ਇਸ ਕਰਕੇ ਵੀ ਆਦਰਯੋਗ ਸੀ ਕਿਉਂਕਿ ਕਰਤਾਰ ਬਚਪਨ ਵਿਚ ਹੁੰਦਿਆਂ ਉਸ ਨੂੰ ਭਰ ਜੁਆਨੀ ਵਿਚ ਘੁਲਦੇ ਨੂੰ ਸਤਿਕਾਰ ਦੀ ਨਜ਼ਰ ਨਾਲ ਵੇਖਦਾ ਰਿਹਾ ਸੀ। ਵਡੇਰੇ ਸਤਿਕਾਰਯੋਗ ਭਲਵਾਨ ਨਾਲ ਘੁਲ ਕੇ ਉਹ ਉਸ ਪ੍ਰਤੀ ਆਪਣੇ ਮਨ ਵਿਚ ਬਣੇ ਮਾਣਯੋਗ ਸਥਾਨ ਤੋਂ ਉਸ ਨੂੰ ਹੇਠਾਂ ਨਹੀਂ ਸੀ ਲਿਆਉਣਾ ਚਾਹੁੰਦਾ।

ਪਰ ਉਹਦੀ ਇਸ ਗੱਲ ਨੂੰ ਕੌਣ ਮੰਨਦਾ ਸੀ। ਇਹ ਤਾਂ ਉਸਦੀ ਕਮਜ਼ੋਰੀ ਸੀ ..ਐਵੇਂ ਤਲੋਕੇ ਨਾਲ ਡਹਿਣ ਤੋਂ ਬਚਣ ਦੀ ਬਹਾਨੇਬਾਜ਼ੀ! ਲੋਕਾਂ ਸਮਝਿਆ।

ਤੇ ਆਖਰ ਲੋਕਾਂ ਨੇ ਤਲੋਕੇ ਦੀ ਵੰਗਾਰ ਦਾ ਜੁਆਬ ਦੇਣ ਅਤੇ ਪਿੰਡ ਦਾ ਮਾਣ ਰੱਖਣ ਲਈ ਕਰਤਾਰ ਨੂੰ ਘੁਲਣ ਲਈ ਤਿਆਰ ਕਰ ਲਿਆ। ਕੀਲੇ ਹੋਏ ਲੋਕਾਂ ਦੀਆਂ ਨਜ਼ਰਾਂ ਨੇ ਦੋਹਾਂ ਨੂੰ ਦਸਤਪੰਜਾ ਲੈਂਦਿਆਂ ਵੇਖਿਆ ਤੇ ਫਿਰ ਕੁਝ ਪਲਾਂ ਵਿਚ ਹੀ ਕਰਤਾਰ ਨੇ ਤਲੋਕੇ ਨੂੰ ਥੱਲੇ ਸੁਟ ਲਿਆ ਅਤੇ ਕੁਝ ਮਿੰਟਾਂ ਵਿਚ ਹੀ ਪਿੱਛੇ ਪਰਨੇ ਚੌਫਾਲ ਲੰਮਾ ਪਾ ਲਿਆ। ਅਖਾੜਾ ਖੁਸ਼ੀ ਵਿਚ ਬੁੜ੍ਹਕ ਪਿਆ। ਸੁਰ ਸਿੰਘੀਏ ਲਲਕਾਰੇ ਮਾਰ ਰਹੇ ਸਨ .. ਪਿੰਡ ਦੀ ਇਜ਼ਤ ਰਹਿ ਗਈ ਸੀ, ਪਰ ਕਰਤਾਰ ਨਾ ਹੀ ਉਛਲਿਆ ਨਾ ਹੀ ਚੰਘਾੜਿਆ। ਉਸ ਚੁਪਚਾਪ ਕੱਪੜਿਆਂ ਦੀ ਢੇਰੀ ਵਲ ਵੇਖਿਆ—ਨਿਰਾਸ਼ ਤੇ ਉਦਾਸ। ਪੁਛਣ ਤੇ ਉਸ ਨੇ ਆਖਿਆ ਕਿ ਉਸ ਨੂੰ ਉਸਤਾਦ ਭਲਵਾਨ ਨੂੰ ਢਾਹ ਕੇ ਖੁਸ਼ੀ ਨਹੀਂ ਹੋਈ। ਉਸ ਨੂੰ ਲਗਦਾ ਸੀ ਉਸ ਤੋਂ ਆਪਣੇ ਕਿਸੇ ਵਡੇ ਬਜ਼ੁਰਗ ਦੀ ਬੇਇਜ਼ਤੀ ਹੋ ਗਈ ਹੋਵੇ।

ਕਰਤਾਰ ਮੇਰਾ ਗਿਰਾਈਂ ਹੈ। ਮੇਰੇ ਛੋਟੇ ਭਰਾਵਾਂ ਵਰਗਾ। ਸਦਾ ਹੀ ਮੈਨੂੰ ਆਦਰ ਸਤਿਕਾਰ ਨਾਲ ਮਿਲਣ ਵਾਲਾ ਮੇਰਾ ਮਾਨ-ਤਾਣ ਰਖਣ ਵਾਲਾ। ਮੈਂ ਉਸ ਦੀ ਤਾਰੀਫ ਵਿਚ ਲਿਖੀ ਜਾਵਾਂ ਤਾਂ ਤੁਸੀਂ ਫੇਰ ਆਖੋਗੇ ਕਿ ਸੁਰ ਸਿੰਘੀਏ ਆਪਣੇ ਮੁੰਡੇ ਦੀ ਤਾਰੀਫ ਕਰੀ ਜਾਂਦੇ ਨੇ। ਪਰ ਕਰਤਾਰ ਹੁਣ ਸਿਰਫ ਮੇਰਾ ਜਾਂ ਸੁਰ ਸਿੰਘੀਆਂ ਦਾ ਤਾਂ ਨਹੀਂ।

ਪਿਛਲੇ ਕੁਝ ਸਮੇਂ ਤੋਂ ਉਹ ਪੰਜਾਬ ਕੁਸ਼ਤੀ ਐਸੋਸੀ-ਏਸ਼ਨ ਦਾ ਪ੍ਰਧਾਨ ਹੈ। ਪੰਜਾਬੀਆਂ ਲਈ ਇਹ ਵੀ ਖੁਸ਼ੀ ਅਤੇ ਮਾਣ ਵਾਲੀ ਗੱਲ ਹੈ ਕਿ ਕਰਤਾਰ ਦੀ ਅਗਵਾਈ ਵਿਚ ਪਿਛਲੇ ਤੀਹ ਸਾਲਾਂ ਤੋਂ ਪਿਛੋਂ ਪੰਜਾਬ ਨੇ ਪਹਿਲੀ ਵਾਰ ਕੁਸ਼ਤੀ ਦੀ ਨੈਸ਼ਨਲ ਚੈਂਪੀਅਨਸ਼ਿਪ ਜਿੱਤੀ ਹੈ। ਇੰਜ ਉਹ ਨਵੀਂ ਪਨੀਰੀ ਨੂੰ ਪਾਲ ਉਸਾਰ ਕੇ ਕੁਸ਼ਤੀ ਦੇ ਵਾਧੇ ਦੇ ਖੇਤਰ ਵਿਚ ਵੀ ਇਤਿਹਾਸਕ ਦੇਣ ਦੇ ਰਿਹਾ ਹੈ।

(ਪ੍ਰਕਾਸ਼ਨ ਅਧੀਨ ਪੁਸਤਕ "ਕੁਸ਼ਤੀ ਦਾ ਧਰੂ ਤਾਰਾ ਕਰਤਾਰ ਭਲਵਾਨ" ਚੋਂ ਸੰਖਿਪਤ ਅੰਸ਼)

# ਸਿਆਮ, ਅਰਥਾਤ ਕੁਬੇਰ ਰਾਜ ਦੀ ਯਾਤਰਾ (੩)

—ਅਮਰ ਭਾਰਤੀ

ਡੇਰੇ ਮੁੜਦਿਆਂ ਹੀ ਇਕ ਸਿਆਸੀ ਵਿਦਵਾਨ ਅਤੇ ਪੱਤਰਕਾਰ ਸ੍ਰੀ ਕਮਲ ਰਕਤ ਪੂਰਨ ਨਾਲ ਕੁਝ ਵਿਚਾਰ-ਵਟਾਂਦਰੇ ਦਾ ਮੌਕਾਂ ਮਿਲਿਆ। ਸ੍ਰੀ ਕਮਲ ਰਕਤ ਪੂਰਨ ਚੰਗਮਈ ਦੀ ਨਾਰਦਰਨ ਨਿਊਜ਼ ਏਜੰਸੀ ਦੇ ਡਾਇਰੈਕਟਰ ਹਨ ਤੇ ਆਪ ਸੂਬਾ ਦੀਵਾਨ ਸਿੰਘ ਜੀ ਦੇ ਲੜਕੇ ਸ੍ਰੀ ਨਰਿੰਦਰ ਸਿੰਘ ਚਾਵਲਾ ਦੀ ਪ੍ਰੇਰਨਾ ਨਾਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਸਨ।

ਸ੍ਰੀ ਕਮਲ ਰਕਤ ਪੂਰਨ ਜਿਵੇਂ ਥਾਈ ਧਰਮ ਅਤੇ ਸਿਆਸਤ ਬਾਰੇ ਪ੍ਰਮਾਣਿਕ ਵਿਦਵਾਨ ਹਨ ਉਵੇਂ ਹੀ ਭਾਰਤ ਬਾਰੇ ਵੀ ਆਪ ਦੀ ਦਿਲਚਸਪੀ ਤੇ ਗਿਆਨ ਸਪਸ਼ਟ ਸੀ। ਪਹਿਲਾਂ ਆਪ ਨੇ ਸ੍ਰੀ ਸਤਿਗੁਰੂ ਜੀ ਨਾਲ ਥਾਈਲੈਂਡ ਤੇ ਭਾਰਤ ਦੇ ਧਰਮਾਂ ਵਿਚ ਪਰਸਪਰ ਸਾਂਝ ਬਾਰੇ ਵਿਚਾਰ-ਵਟਾਂਦਰਾ ਕੀਤਾ, ਜਿਸ ਅਨੁਸਾਰ ਥਾਈਲੈਂਡ—ਜੋ ਕਿ ਕਈ ਸਦੀਆਂ ਤੋਂ ਬੋਧ ਧਰਮ ਦਾ ਅਨੁਯਾਈ ਦੇਸ਼ ਹੈ ਤੇ ਉਸ ਤੋਂ ਵੀ ਪਹਿਲਾਂ ਭਾਰਤ ਦੇ ਸਨਾਤਨ ਹਿੰਦੂ ਧਰਮ ਦਾ ਅਨੁਯਾਈ ਸੀ—ਭਾਰਤ ਨੂੰ ਆਪਣਾ ਧਾਰਮਕ ਅਤੇ ਸਾਂਸਕ੍ਰਿਤਕ ਗੁਰੂ ਮੰਨਦਾ ਹੈ। ਥਾਈਲੈਂਡ ਦੀ ਭਾਸ਼ਾ 'ਥਾਈ' ਭਾਰਤ ਦੀ ਸੰਸਕ੍ਰਿਤ ਤੇ ਪਾਲੀ ਵਿਚੋਂ ਨਿਕਲੀ ਤੇ ਅੱਜ ਵੀ ਸੰਸਕ੍ਰਿਤ-ਪਾਲੀ ਸ਼ਬਦਾਂ ਦੇ ਭੰਡਾਰ ਨਾਲ ਭਰਪੂਰ ਹੈ। ਥਾਈ ਭਾਸ਼ਾ ਦੀ ਲਿਪੀ ਵੀ ਭਾਰਤ ਦੀ ਕਿਸੇ ਦੱਖਣ ਭਾਰਤੀ ਲਿਪੀ ਵਿਚੋਂ ਨਿਕਲੀ ਹੋਈ ਤੇ ਕਿਸੇ ਵੀ ਭਾਰਤੀ ਲਈ ਪਛਾਣੀ ਪਛਾਣੀ ਜਿਹੀ ਲਗਦੀ ਹੈ। ਭਾਵੇਂ ਕਿ ਉਸ ਲਿਪੀ ਨੂੰ ਪਹਿਲੀ ਨਜ਼ਰੇ ਹੀ ਕੋਈ ਭਾਰਤੀ ਪੜ੍ਹ ਨਹੀਂ ਸਕਦਾ, ਪਰ ਇਹ ਗੱਲ ਜ਼ਰੂਰ ਹੈ ਕਿ ਉਹ ਲਿਪੀ ਭਾਰਤੀ ਲਿਪੀਆਂ ਵਿਚੋਂ ਹੀ ਕੋਈ ਇਕ ਹੋਣ ਦਾ ਭੁਲੇਖਾ ਜ਼ਰੂਰ ਦੇ ਦੇਂਦੀ ਹੈ ਤੇ ਜੇ ਉਸ ਦੀ ਪਛਾਣ ਕਰਨੀ ਹੋਵੇ ਤਾਂ ਇਕ ਅੱਧ ਦਿਨ ਦੀ ਕੋਸ਼ਿਸ਼ ਨਾਲ ਉਸ ਦੇ ਅੱਖਰ ਪਛਾਣ ਵਿਚ ਆ ਜਾਂਦੇ ਹਨ। ਜੇ ਥਾਈ ਬੋਲੀ ਦਾ ਸੰਸਕ੍ਰਿਤ ਨਾਲੋਂ ਉਚਾਰਨ ਭੇਦ ਸਮਝ ਲਿਆ ਜਾਵੇ ਤਾਂ ਥਾਈ ਭਾਸ਼ਾ ਸਮਝਣ ਵਿਚ ਕੋਈ ਵਿਸ਼ੇਸ਼ ਕਠਿਨਾਈ ਨਹੀਂ ਹੁੰਦੀ।

ਮੇਰੀ ਦਿਲਚਸਪੀ ਇਸ ਧਰਮ ਤੇ ਸੰਸਕ੍ਰਿਤੀ ਚਰਚਾ ਦੇ ਨਾਲ ਨਾਲ ਕੁਝ ਸਿਆਸੀ ਮਾਮਲਿਆਂ ਵਿਚ ਵੀ ਸੀ ਜਿਵੇਂ ਕਿ ਬੰਗਲਾ ਦੇਸ਼ ਦੀ ਆਜ਼ਾਦੀ, ਭਾਰਤ-ਪਾਕ ਦੀ ਹੁਣੇ ਹੁਣੇ ਹੋ ਹਟੀ ਲੜਾਈ, ਚੀਨੀ-ਭਾਰਤੀ ਸੰਬੰਧਾਂ ਬਾਰੇ ਥਾਈਲੈਂਡ ਦੀ ਸੋਚਣੀ, ਥਾਈਲੈਂਡ ਦਾ ਸੀਟੋ ਜਿਹੇ ਜੰਗੀ ਸੰਗਠਨ ਦਾ ਹੈੱਡਕਵਾਰਟਰ ਹੋਣ ਦੇ ਬਾਵਜੂਦ ਭਾਰਤ ਦੇ ਰਾਸ਼ਟਰਪਤੀ ਸ੍ਰੀ ਗਿਰੀ ਨੂੰ ਥਾਈ ਸਰਕਾਰ ਵਲੋਂ ਥਾਈਲੈਂਡ ਯਾਤਰਾ ਦੀ ਦਾਅਵਤ—ਥਾਈਲੈਂਡ ਦਾ ਸੀਟੋ ਬਾਰੇ ਭਵਿਖਤ ਰਵੱਈਆ ਇਤਿਆਦਿ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਤੇ ਸੇਠ ਤਿਰਲੋਕ ਸਿੰਘ ਜੀ ਦੀ ਥਾਈ-ਪੰਜਾਬੀ ਭਾਸ਼ਾਈ ਸਹਾਇਤਾ ਨਾਲ ਮੈਂ ਉਪਰੋਕਤ ਸਾਰੇ ਹੀ ਸਵਾਲ ਇਕ ਇਕ ਕਰਕੇ ਸ੍ਰੀ ਰਕਤ ਕਮਲ ਪੂਰਨ ਸਾਹਮਣੇ ਰਖ ਦਿਤੇ।

ਸ੍ਰੀ ਰਕਤ ਕਮਲ ਨੇ ਬੜੇ ਵਿਸ਼ਲੇਸ਼ਣਾਤਮਕ ਢੰਗ ਨਾਲ ਭਾਰਤ ਤੇ ਥਾਈਲੈਂਡ ਦੀ ਇਤਿਹਾਸਕ, ਧਾਰਮਕ ਤੇ ਸੰਸਕ੍ਰਿਤਕ ਸਾਂਝ ਦੀ ਚਰਚਾ ਕਰਦਿਆਂ ਹੋਇਆਂ ਦਸਿਆ ਕਿ ਬੰਗਲਾ ਦੇਸ਼ ਦੀ ਆਜ਼ਾਦੀ ਅਤੇ ਪਾਕਿਸਤਾਨ ਉਪਰ ਭਾਰਤ ਦੀ ਜਿੱਤ ਨੂੰ ਥਾਈ ਲੋਕਾਂ ਅਤੇ ਥਾਈਲੈਂਡ ਦੇ ਪ੍ਰਬੁਧ ਤਬਕੇ ਨੇ ਜਿਥੇ ਸਵਾਗਤ ਯੋਗ ਜਾਣਿਆ ਹੈ ਉਥੇ ਇਨ੍ਹਾਂ ਦੋਹਾਂ ਗੱਲਾਂ ਸੰਬੰਧੀ ਥਾਈਲੈਂਡ ਨੇ ਗਰਵ ਵੀ ਮਹਿਸੂਸ ਕੀਤਾ ਹੈ। ਉਨ੍ਹਾਂ ਨੇ ਕਿਹਾ ਕਿ ਅਸਲ ਵਿਚ ਪਾਕਿਸਤਾਨ ਦਾ ਬਣਨਾ ਹੀ ਸਭ ਤੋਂ ਵਡੀ ਇਤਿਹਾਸਕ ਗਲਤੀ ਸੀ। ਕੋਈ ਦੇਸ਼ ਕਿਸੇ ਵੀ ਧਰਮ ਨੂੰ ਅਪਣਾ ਤਾਂ ਸਕਦਾ ਹੈ, ਪਰ ਧਰਮ ਦੇ ਆਧਾਰ ਉਪਰ ਕਿਸੇ ਦੇਸ਼ ਦੀ ਰਚਨਾ ਮੂਲੋਂ ਹੀ ਗੈਰ-ਕੁਦਰਤੀ ਗੱਲ ਹੈ। ਬੰਗਲਾ ਦੇਸ਼ ਦੀ ਆਜ਼ਾਦੀ ਨਾਲ ਉਸ ਵਡੀ ਇਤਿਹਾਸਕ ਗਲਤੀ ਨੂੰ ਇਕ ਹੱਦ ਤਕ ਸੋਧਿਆ ਗਿਆ ਹੈ ਤੇ ਭਾਰਤ ਦੀ ਪਾਕਿਸਤਾਨ ਉਪਰ ਜਿੱਤ ਨੇ ਵਡੇਰੇ ਖੇਤਰ ਵਿਚ ਭਾਰਤ ਦਾ ਸਨਮਾਨ ਵਧਾਇਆ ਹੈ। ਕਿਉਂਕਿ ਭਾਰਤ ਦੀ ਇਹ ਜਿੱਤ ਕੇਵਲ ਪਾਕਿਸਤਾਨ ਉਪਰ ਜਿੱਤ ਹੀ ਨਹੀਂ, ਸਗੋਂ ਦੱਖਣ ਪੂਰਬੀ ਏਸ਼ੀਆ ਵਿਚ—ਜਿਸ ਵਿਚ ਥਾਈਲੈਂਡ ਇਕ ਪ੍ਰਮੁਖ ਦੇਸ਼ ਹੈ—ਇਸ ਦਾ ਦੂਰ-ਰਸ ਅਸਰ ਪੈਣ ਵਾਲਾ ਹੈ। ਇਸ ਨਾਲ ਦੱਖਣ-ਪੂਰਬੀ ਏਸ਼ੀਆ ਦਾ ਰਾਜਨੀਤਕ ਸੰਤੁਲਨ ਬਦਲੇਗਾ।

ਮੈਂ ਕਿਹਾ—ਭਾਰਤ ਦੇ ਰਾਸ਼ਟਰਪਤੀ ਦਾ ਸਿਆਮ ਆਗਮਨ—ਕੀ ਓਸੇ ਬਦਲਦੇ ਸੰਤੁਲਨ ਦੀ ਹੀ ਪਹਿਲੀ

ਕੜੀ ਮੰਨੀ ਜਾ ਸਕਦੀ ਹੈ। ਸ੍ਰੀ ਰਕਤ ਪੂਰਨ ਨੇ ਕੁਝ ਸੰਕੋਚ ਨਾਲ ਕਿਹਾ—ਤੁਹਾਨੂੰ ਇੰਜ ਹੀ ਸੋਚਣਾ ਚਾਹੀਦਾ ਹੈ।

ਥਾਈਲੈਂਡ ਵਿਚ ਸੀਟੋ ਸੰਗਠਨ ਦੇ ਜੰਗੀ ਅੱਡੇ ਦੇ ਭਵਿਖ ਬਾਰੇ ਸਵਾਲ ਤੇ ਸ੍ਰੀ ਰਕਤ ਪੂਰਨ ਕੁਝ ਹੋਰ ਵੀ ਸੰਕੋਚ ਵਿਚ ਪੈ ਗਏ—ਕਾਰਨ ਸਪਸ਼ਟ ਸੀ ਕਿ ਥਾਈਲੈਂਡ ਵਿਚ ਇਸ ਵੇਲੇ ਫੌਜੀ ਰਾਜ ਹੈ। ਥਾਈਲੈਂਡ ਦੀ ਧਰਤੀ ਨੂੰ ਅਮਰੀਕਾ ਵਲੋਂ ਵੀਅਤਨਾਮ ਦੀ ਆਜ਼ਾਦੀ ਦੀ ਲੜਾਈ ਵਿਰੁਧ ਇਕ ਵਡੇਰੇ ਜੰਗੀ ਅੱਡੇ ਦੇ ਰੂਪ ਵਿਚ ਵਰਤਿਆ ਜਾ ਰਿਹਾ ਹੈ ਜੋ ਕਿ ਵੀਅਤਨਾਮ ਵਿਚ ਅਮਰੀਕੀ ਜੰਗੀ ਸਪਲਾਈ ਦਾ ਇਕੋ-ਇਕ ਕੇਂਦਰ ਹੈ।

ਫਿਰ ਵੀ ਸ੍ਰੀ ਰਕਤ ਕਮਲ ਨੇ ਕਿਹਾ—ਸੰਬੰਧ ਨਿਸਚਿਤ ਰੂਪ ਵਿਚ ਬਦਲਨਗੇ।

ਰੂਸ ਨਾਲ ਥਾਈਲੈਂਡ ਦੇ ਸੰਬੰਧਾਂ ਬਾਰੇ ਪੁਛਣ ਤੇ ਸ੍ਰੀ ਰਕਤ ਕਮਲ ਨੇ ਕਿਹਾ—ਥਾਈਲੈਂਡ ਦੇ ਰਸ ਨਾਲ ਸੰਬੰਧ ਵਿਕਸਿਤ ਹੋ ਰਹੇ ਨੇ।

ਚੀਨ ਨਾਲ ਸੰਬੰਧਾਂ ਬਾਰੇ ਗੱਲ ਕਰਨ ਤੇ ਸ੍ਰੀ ਰਕਤ ਕਮਲ ਜਵਾਬ ਟਾਲ ਗਏ। ਇਸ ਦਾ ਕਾਰਨ ਕਈ ਦਿਨ ਬਾਅਦ—ਥਾਈਲੈਂਡ, ਮਲਾਏਸ਼ੀਆ ਤੇ ਸਿੰਘਾਪੁਰ ਦੀ ਆਪਣੀ ਯਾਤਰਾ ਦੇ ਦੌਰਾਨ, ਇਨ੍ਹਾਂ ਦੇਸ਼ਾਂ ਵਿਚ ਚੀਨੀਆਂ ਦੀ ਭਾਰੀ ਗਿਣਤੀ ਅਤੇ ਇਨ੍ਹਾਂ ਤਿੰਨਾਂ ਦੇਸ਼ਾਂ 'ਚ ਜੀਵਨ ਵਿਚ ਚੀਨੀਆਂ ਦੇ ਭਰਪੂਰ ਦਖਲ ਤੋਂ—ਮੈਨੂੰ ਲੱਭਾ।

ਸ਼ਾਮ ਦੇ ਦੀਵਾਨ ਵਿਚ ਇਕ ਬੜੇ ਹੀ ਦਿਲਚਸਪ ਸਿਆਮੀ ਸਜਣ ਦੇ ਦਰਸ਼ਨ ਹੋਏ। ਉਹ ਸਜਣ ਸਨ—ਪ੍ਰਿੰਸ ਕ੍ਰਿਤੀ ਦੇਵ। ਆਪ ਲਗਪਗ ਸੱਤਰ ਸਾਲ ਦੀ ਅਵਸਥਾ ਦੇ ਹੋਣ ਦੇ ਬਾਵਜੂਦ ਚਾਲੀ-ਪੰਜਤਾਲੀ ਸਾਲ ਦੇ ਲਗਦੇ ਸਨ। ਥਾਈਲੈਂਡ ਦੇ ਸ਼ਾਹੀ ਖਾਨਦਾਨ ਵਿਚੋਂ ਹੋਣ ਕਰਕੇ ਆਪ ਦੇ ਨਾਮ ਨਾਲ ਪ੍ਰਿੰਸ ਸ਼ਬਦ ਲਗਦਾ ਹੈ। ਆਪ ਥਾਈਲੈਂਡ ਦੇ ਇਕ ਉੱਚੇ ਮਹਿਕਮੇ ਵਿਚ ਉੱਚੇ ਅਹੁਦੇ 'ਤੇ ਰਹੇ ਪਰ ਸਮੇਂ ਤੋਂ ਪਹਿਲਾਂ ਹੀ ਰਿਟਾਇਰ ਕਰ ਦਿਤੇ ਗਏ, ਕਿਉਂਕਿ ਉਹ ਮਹਿਕਮਾ ਵੱਢੀਖੋਰੀ ਦਾ ਗੜ੍ਹ ਸੀ, ਪਰ ਸ੍ਰੀ ਕ੍ਰਿਤੀ ਦੇਵ ਨੇ ਜੀਵਨ ਭਰ ਇਕ ਵੀ ਪੈਸਾ ਵੱਢੀ ਨਹੀਂ ਸੀ ਲਈ। ਆਪ ਬਾਰੇ ਸਭ ਤੋਂ ਵਧ ਦਿਲਚਸਪੀ ਵਾਲੀ ਗੱਲ ਸਾਨੂੰ ਉਸ ਵੇਲੇ ਇਹ ਲੱਗੀ ਕਿ ਆਪ ਨੇ ੧੩ ਵਿਆਹ ਕੀਤੇ ਹਨ ਅਤੇ ਆਪ ਦੇ ੪੫ ਬਚੇ ਹਨ।

ਉਸ ਵੇਲੇ ਇਹ ਵਿਵਰਨ ਸੁਣ ਕੇ ਮੈਨੂੰ ਸ਼ਾਂਤੀ ਨਿਕੇਤਨ ਦੇ ਨੇੜਲੇ ਇਕ ਮੁਸਲਮਾਨ ਪਿੰਡ ਵਿਚ ਉਨ੍ਹਾਂ ਹਾਜੀ ਸਾਹਿਬ ਦੀ ਕੀਰਤੀ ਫਿੱਕੀ ਫਿੱਕੀ ਜਾਪਣ ਲਗ ਪਈ ਜਿਹੜੇ ਆਚਰਨ ਤੇ ਧਰਮ ਵਲੋਂ ਤਾਂ ਇਨ੍ਹਾਂ ਸ੍ਰੀ ਕ੍ਰਿਤੀ ਦੇਵ ਸਾਹਿਬ ਦਾ ਮੁਕਾਬਲਾ ਕਰਦੇ ਸਨ। ਪਰ ਵਿਆਹ ਉਹਨਾਂ ਦੇ ਕੇਵਲ ਚਾਰ ਸਨ ਅਤੇ ਬੱਚੇ ਕੁੱਲ ਸਤਾਈ। ਉਨ੍ਹਾਂ ਸਤਾਈ ਬੱਚਿਆਂ ਵਿਚੋਂ ਵੀ ਉਸ ਸਮੇਂ ਤਕ, (ਜਦੋਂ ਕਿ ਮੈਂ ਸ਼ਾਂਤੀ ਨਿਕੇਤਨ ਦੀ ਯਾਤਰਾ ਦੇ ਸਮੇਂ ਹਾਜੀ ਸਾਹਿਬ ਦੇ ਪਿੰਡ ਵੀ ਗਿਆ ਸਾਂ) ਕੇਵਲ ਨੌਂ ਬੱਚੇ ਜਿਊਂਦੇ ਸਨ।

ਉਂਜ ਥਾਈਲੈਂਡ ਦੀ ਅਗਲੇ ਦਿਨਾ ਦੀ ਯਾਤਰਾ ਸਮੇਂ ਪਤਾ ਲਗਾ ਕਿ ਥਾਈਲੈਂਡ ਵਿਚ ਇਕ ਵਿਆਹ ਕਿਸੇ ਵਿਰਲੇ ਦਾ ਹੀ ਹੁੰਦਾ ਹੈ। ਦੋ ਤਾਂ ਬਹੁਤਿਆਂ ਦੇ ਹੁੰਦੇ ਹਨ ਪਰ ਦੋ ਤੋਂ ਵੱਧ ਵਿਆਹ ਵੀ ਆਮ ਹਨ ਤੇ ਏਥੇ ਇਸ ਗੱਲ ਉਪਰ ਗਰਵ ਕੀਤਾ ਜਾਂਦਾ ਹੈ। ਇਹ ਗਰਵ ਥਾਈਲੈਂਡ ਦੀ ਸਾਹਿਤਕ ਤੇ ਸੰਸਕ੍ਰਿਤਕ ਪਰੰਪਰਾ ਵਿਚ ਵੀ ਹੈ। ਥਾਈਲੈਂਡ ਵਿਚ ਭਾਰਤ ਦੇ ਰਾਮ ਤੇ ਰਮਾਇਣ ਦੀ ਬੜੀ ਸਤਿਕਾਰ ਯੋਗ ਥਾਂ ਹੈ। ਥਾਈਲੈਂਡ ਦੀ ਬੈਂਕੋਕ ਤੋਂ ਪਹਿਲਾਂ ਜਿਹੜੀ ਰਾਜਧਾਨੀ ਸੀ ਉਸ ਦਾ ਨਾਮ ਹੀ ਰਾਮ ਦੀ ਜਨਮ ਭੂਮੀ ਆਯੁਧਿਆ ਸੀ। ਥਾਈਲੈਂਡ ਦੇ ਦੂਜੇ ਰਾਜੇ ਨੇ ਖੁਦ ਥਾਈ ਭਾਸ਼ਾ ਵਿਚ ਇਕ ਰਮਾਇਣ ਦੀ ਰਚਨਾ ਕੀਤੀ। ਉਸ ਰਮਾਇਣ ਨੂੰ ਠੇਠ ਥਾਈ ਸੰਦਰਭ ਵਿਚ ਤੇ ਉਥੋਂ ਦੀਆਂ ਸੰਸਕ੍ਰਿਤਕ ਰਵਾਇਤਾਂ ਦੇ ਆਧਾਰ ਉੱਤੇ ਹੀ ਲਿਖਿਆ ਗਿਆ। ਭਾਰਤ ਦੀ ਬਾਲਮੀਕੀ ਰਮਾਇਣ ਦਾ ਇਕ ਪਾਤਰ ਹਨੂੰਮਾਨ ਬ੍ਰਹਮਚਾਰੀ ਹੋਣ ਕਰਕੇ ਬਲੀ ਤੇ ਆਦਰ ਯੋਗ ਸਥਾਨ ਰੱਖਦਾ ਹੈ। ਪਰ ਥਾਈ ਰਮਾਇਣ ਦਾ ਹਨੂਮਾਨ ਜਿਥੇ ਜਾਂਦਾ ਹੈ ਉਥੋਂ ਹੀ ਇਕ ਨਾ ਇਕ ਔਰਤ ਲੈ ਆਉਂਦਾ ਹੈ। ਉਥੇ ਉਨ੍ਹਾਂ ਦਾ ਬਲ ਬੀਰਜ ਅਤੇ ਸਤਿਕਾਰ ਏਸੇ ਕਰਕੇ ਹੀ ਹੈ। ਅਸਲ ਵਿਚ ਥਾਈਲੈਂਡ ਵਿਚ ਬਲੀ ਤੇ ਬਹਾਦਰ ਉਸ ਨੂੰ ਹੀ ਮੰਨਿਆ ਜਾਂਦਾ ਹੈ ਜਿਹੜਾ ਕਈ ਔਰਤਾਂ ਰੱਖ ਸਕੇ ਤੇ ਵੱਧ ਤੋਂ ਵੱਧ ਬੱਚੇ ਪੈਦਾ ਕਰ ਸਕੇ।

ਅਗਲੇ ਦਿਨ ਅਸੀਂ ਸ੍ਰੀ ਪ੍ਰੀਤਮ ਸਿੰਘ ਕਵੀ, ਹਰਵਿੰਦਰ ਸਿੰਘ ਤੇ ਗੁਰਭਜਨ ਸਿੰਘ ਨੇ ਸੂਬਾ ਦੀਵਾਨ ਸਿੰਘ ਜੀ ਦੇ ਦੂਜੇ ਸਪੁੱਤਰ ਸ੍ਰੀ ਸਤਿਪਾਲ ਸਿੰਘ ਜੀ ਨੂੰ ਨਾਲ ਲੈ ਕੇ ਚੰਗਮਈ ਦੀ ਯੂਨੀਵਰਸਿਟੀ ਵੇਖਣ ਗਏ ਜੋ ਕਿ ਪਹਾੜੀ

ਦੀ ਕੁੱਖ ਵਿਚ ਸਥਿਤ ਹੋਣ ਕਰਕੇ ਕੁਦਰਤੀ ਅਤੇ ਆਪਣੀਆਂ ਆਧੁਨਿਕ ਸਿਫਤਾਂ ਕਾਰਨ ਇਕ ਪੱਖ ਤੋਂ ਕੋਈ ਰਿਸ਼ੀ-ਆਸ਼ਰਮ ਤੇ ਆਧੁਨਿਕ ਪੱਖ ਤੋਂ ਅਤਿ ਵੈਭਵਸ਼ਾਲੀ ਲਗ ਰਹੀ ਸੀ।

ਉਸੇ ਸ਼ਾਮ ਹੀ ਅਸਾਂ ਬੈਂਕੌਕ ਨੂੰ ਵਾਪਸ ਜਾਣਾ ਸੀ। ਪਰ ਚੰਗਮਈ ਨੇ ਇੰਜ ਸਾਡੇ ਦਿਲਾਂ ਨਾਲ ਸਾਂਝ ਪਾ ਲਈ ਸੀ ਕਿ ਉਸ ਨੂੰ ਛੱਡਣ ਲਈ ਚਿਤ ਨਹੀਂ ਸੀ ਮੰਨ ਰਿਹਾ। ਫਿਰ ਵੀ ਜਾਣਾ ਤਾਂ ਹੈ ਈ ਸੀ ਸੋ ਸ਼ਾਮ ਨੂੰ ਟਰੇਨ ਵਿਚ ਜਾ ਬੈਠੇ ਅਤੇ ਅਗਲੇ ਦਿਨ ਸਵੇਰੇ ਬੈਂਕੌਕ ਵਿਚ ਹਾਜ਼ਰੀ ਜਾ ਲਵਾਈ।

ਚੰਗਮਈ ਤੋਂ ਰੇਲ ਰਾਹੀਂ ਬੈਂਕੌਕ ਪੁਜਦਿਆਂ ਹੀ ਸਾਨੂੰ ਸੁਖਮਵਿਟ, ਸੋਏ ਸਿਪਹੁਕ—ਯਾਨੀ ਸੁਖਮਵਿਟ ਰੋਡ ਉਪਰ ਗਲੀ ਨੰਬਰ ੧੯ ਵਿਚ ਸੇਠ ਪਿਆਰਾ ਸਿੰਘ ਜੀ ਦੇ ਨਵੇਂ ਬਣ ਰਹੇ ਵਿਸ਼ਾਲ ਆਕਾਰ ਫਲੈਟਾਂ ਵਿਚ ਲਿਜਾਇਆ ਗਿਆ। ਉਨ੍ਹਾਂ ਉਚੇ ਤੇ ਲੰਮੇ ਚੌੜੇ ਫਲੈਟਾਂ ਦਾ ਆਕਾਰ ਇਹੋ ਜਿਹਾ ਹੈ ਕਿ ਭਾਰਤ ਤੋਂ ਗਏ ਹੋਏ ਸਵਾ ਸੌ ਵਿਅ-ਕਤੀਆਂ ਨੂੰ ਉਨ੍ਹਾਂ ਫਲੈਟਾਂ ਵਿਚ ਹੀ ਠਹਿਰਾਉਣ ਦਾ ਫੈਸਲਾ ਕੀਤਾ ਗਿਆ ਸੀ। ਇਸ ਤੋਂ ਇਲਾਵਾ ਹੋਲੇ ਮੇਲੇ ਦਾ ਸਾਰਾ ਸਮਾਗਮ ਵੀ ਉਨ੍ਹਾਂ ਫਲੈਟਾਂ ਦੀ ਹੇਠਲੀ ਮੰਜ਼ਲ ਵਿਚ ਹੀ ਕਰਨਾ ਤੈਅ ਸੀ, ਜਿਸ ਵਿਚ ਭਾਰਤ ਦੇ ਦਰਸ਼ਕਾਂ ਤੋਂ ਇਲਾਵਾ ਥਾਈਲੈਂਡ ਵਿਚ ਵਸਦੇ ਹਜ਼ਾਰ ਕੁ ਨਾਮਧਾਰੀਆਂ ਨੇ ਵੀ ਭਾਗ ਲੈਣਾ ਸੀ। ਉਨ੍ਹਾਂ ਫਲੈਟਾਂ ਵਿਚ ਹੀ ਹਜ਼ਾਰ ਸਾਰੇ ਵਿਅਕਤੀਆਂ ਦੇ ਲੰਗਰ ਪਾਣੀ ਦਾ ਵੀ ਬੰਦੋਬਸਤ ਸੀ। ਉਹ ਫਲੈਟ ਅਜੇ ਬਣਨੇ ਪਏ ਹੋਏ ਸਨ ਤੇ ਅਧੂਰੀ ਹਾਲਤ ਵਿਚ ਹੀ ਉਨ੍ਹਾਂ ਨੂੰ ਕਿਸੇ ਤਰ੍ਹਾਂ ਰਹਿਣ-ਬਹਿਣ ਲਈ ਤਿਆਰ ਕੀਤਾ ਗਿਆ ਸੀ। ਇਕ ਇਕ ਕਮਰੇ ਵਿਚ ਚਾਰ-ਚਾਰ, ਛੇ-ਛੇ ਤੇ ਦਸ-ਦਸ ਤਕ ਵਿਅਕਤੀਆਂ ਲਈ ਭੁੰਜੇ ਹੀ ਬਿਸਤਰੇ ਲਗਾਏ ਗਏ ਸਨ, ਬਿਸਤਰੇ ਅਵਸ਼ ਡਨਲਪ ਪਿੱਲੋ ਦੇ ਮੋਟੇ ਗੱਦਿਆਂ ਉਪਰ ਸਨ। ਬਹੁਤ ਸਾਰੇ ਕਮਰਿਆਂ ਵਿਚ ਏਅਰਕੰਡੀਸ਼ਨਰ ਵੀ ਲਗਾਏ ਗਏ ਸਨ ਤੇ ਹਰ ਕਮਰੇ ਜਾਂ ਦੋ ਕਮਰਿਆਂ ਨਾਲ ਸਾਂਝਾ ਯੂਰਪੀਨ ਢੰਗ ਦਾ ਸ਼ੌਚ ਇਸ਼ਨਾਨ ਦਾ ਵੀ ਪ੍ਰਬੰਧ ਸੀ। ਅਸਲ ਵਿਚ ਉਹ ਫਲੈਟ ਯੂਰਪੀਨ ਲੋਕਾਂ ਨੂੰ ਕਿਰਾਏ ਉਪਰ ਦੇਣ ਲਈ ਹੀ ਬਣਾਏ ਜਾ ਰਹੇ ਸਨ। ਜਿਨ੍ਹਾਂ ਵਿਚ ਭਾਰਤ ਦੇ ਸੁਦੂਰ ਪਿੰਡਾਂ ਵਿਚ ਵਸਦੇ ਸਿੱਧੇ ਸਾਦੇ ਦੇਸੀ ਲੋਕਾਂ ਦਾ ਪਹਿਲਾ ਡੇਰਾ ਲਗਵਾਇਆ ਗਿਆ।

ਉਥੇ ਹੀ ਰਹਿਣਾ, ਸੌਣਾ, ਬਹਿਣਾ, ਉਠਣਾ, ਦੋਹਾਂ ਵੇਲਿਆਂ ਦੇ ਦੀਵਾਨ ਵਿਚ ਵੀ ਉਥੋਂ ਹੀ ਉਠ ਕੇ ਬਹਿ ਜਾਣਾ, ਉਥੇ ਹੀ ਭੋਜਨ-ਪਾਣੀ ਛਕ ਲੈਣਾ ਤੇ ਹਰ ਵੇਲੇ ਦੇ ਸ਼ਬਦਮਈ ਪ੍ਰੋਗਰਾਮ ਦੇ ਵਾਤਾਵਰਣ ਨਾਲ ਸੰਗਤ ਵਿਚ ਇਕ ਉਤਸ਼ਾਹ ਸੀ, ਪਰ ਇਕਾਂਤ ਰਹਿਣ ਦੀ ਕਲਪਨਾ ਨੇ ਮੈਨੂੰ ਸੋਚ ਵਿਚ ਪਾ ਦਿਤਾ। ਇਹੋ ਹਾਲਤ ਐਡੀਟਰ ਆਰਸੀ ਭਾਪਾ ਪ੍ਰੀਤਮ ਸਿੰਘ ਜੀ ਦੀ ਸੀ। ਸਾਰੀ ਸਥਿਤੀ ਸਮਝ ਕੇ ਅਸਾਂ ਇਕ ਦੂਜੇ ਵਲ ਵੇਖਿਆ ਤੇ ਅਗੋਂ ਬਾਰੇ ਸਵਾਲ ਕੀਤਾ। ਭਾਪਾ ਜੀ ਨੇ ਪੁਛਿਆ, "ਕਿਵੇਂ ਖਿਆਲ ਹੈ?"

"ਮੈਂ ਤੇ ਕੋਈ ਹੋਰ ਥਾਂ ਲੱਭਣੀ ਚਾਹਾਂਗਾ, ਜੇ ਪ੍ਰਬੰਧਕਾਂ ਨੇ ਕਿਸੇ ਵੱਖਰੀ ਥਾਂ ਦਾ ਬੰਦੋਬਸਤ ਨਾ ਕਰਕੇ ਦਿਤਾ ਤਾਂ ਕਿਸੇ ਰਿਸ਼ਤੇਦਾਰ ਦੇ, ਜਾਂ ਕਿਸੇ ਮਿੱਤਰ ਦੇ ਘਰ।"

"ਮੈਂ ਵੀ ਆਪਣੇ ਮਿੱਤਰ ਦੇ ਘਰ ਚਲਾ ਜਾਵਾਂਗਾ।"

ਮੈਂ ਕਵੀ ਜੀ ਨੂੰ ਵੀ ਆਪਣੇ ਫੈਸਲੇ ਤੋਂ ਜਾਣੂ ਕਰਵਾ ਦਿਤਾ। ਘਰ ਵਾਲਿਆਂ ਤੇ ਹੋਰ ਪ੍ਰਬੰਧਕਾਂ ਕੋਲੋਂ ਪੁਛਗਿਛ ਕੀਤੀ, ਪਰ ਹਰ ਕੋਈ ਕਾਹਲੀ ਵਿਚ ਸੀ ਤੇ ਵਡੇਰੀਆਂ ਜ਼ਿੰਮੇਵਾਰੀਆਂ ਦੇ ਰੁਬਰੂ ਰੁਝੇਵਿਆਂ ਵਿਚ ਫਸਿਆ ਭੱਜਾ ਫਿਰਦਾ ਸੀ। ਭਾਰਤ ਦੇ ਰਾਸ਼ਟਰਪਤੀ ਸ੍ਰੀ ਗਿਰੀ ਦੇ ਬੈਂਕੌਕ ਪੁਜਣ ਦਾ ਸਮਾਂ ਹੋ ਰਿਹਾ ਸੀ ਤੇ ਹਰ ਕਿਸੇ ਨੂੰ ਉਨ੍ਹਾਂ ਦੇ ਸਵਾਗਤ ਲਈ ਹਵਾਈ ਅੱਡੇ ਜਾਂ ਸ਼ਹਿਰ ਸਥਿਤ ਸਵਾਗਤ ਮੰਡਪ ਵਿਚ ਪੁਜਣ ਦੀ ਕਾਹਲੀ ਸੀ। ਅਸੀਂ ਵੀ ਨਹਾ ਧੋ ਕੇ ਕੁਝ ਮੂੰਹ ਪਾ ਕੇ ਇਕ ਮੋਟਰ ਕਾਰ ਮੰਗੀ ਤੇ ਸਵਾਗਤ ਮੰਡਪ ਵਲ ਚਲੇ ਗਏ। ਹਰਵਿੰਦਰ ਸਿੰਘ ਜੀ ਸਾਥੋਂ ਪਹਿਲਾਂ ਹੀ ਸਤਿਗੁਰਾਂ ਨਾਲ ਜਾ ਚੁਕੇ ਸਨ।

(ਚਲਦਾ)

ਉਰਦ ਕਹਾਣੀ

# ਇਕ ਸੀ ਤਾਰਾ ਚੰਦ

—ਸਰਵਨ ਕੁਮਾਰ ਵਰਮਾ (ਅੰਮ੍ਰਿਤਸਰ)

ਲਾਲਾ ਜੀ ਬੇਚੈਨੀ ਜਹੀ ਮਹਿਸੂਸ ਕਰ ਰਹੇ ਸਨ। ਇਹ ਕੋਈ ਨਵੀਂ ਗੱਲ ਨਹੀਂ ਸੀ। ਬਹੁਤ ਦਿਨਾਂ ਤੋਂ ਇੰਝ ਹੀ ਹੋ ਰਿਹਾ ਸੀ। ਜਿਵੇਂ ਅੰਦਰ ਕੁਝ ਟੁੱਟ ਰਿਹਾ ਹੋਵੇ। ਗਰਦ ਜਹੀ ਉਡ ਰਹੀ ਹੋਵੇ। ਸਾਹ ਘੁਟਦਾ ਜਿਹਾ ਜਾਪਦਾ। ਜੀ ਚਾਂਹਦਾ ਕਿਧਰੇ ਚਲੇ ਜਾਣ—ਤਾਜ਼ੀ ਹਵਾ ਵਿਚ ਲੰਬੇ ਲੰਬੇ ਸਾਹ ਲੈਣ—ਉਹ ਚਲੇ ਵੀ ਜਾਂਦੇ। ਕੁਝ ਦੂਰ ਜਾਂਦੇ ਤਾਂ ਕੋਈ ਜਿਵੇਂ, ਅੰਦਰੋਂ ਟੋਕਦਾ—ਕਿਥੇ ਜਾ ਰਿਹਾ ਹੈਂ ਤਾਰਾ ਚੰਦਾ—ਲਾਜਵੰਤੀ ਨੂੰ ਛਡ ਕੇ—ਕੀ ਕਿਸੇ ਬੋਹੜ ਹੇਠ ਬਹਿ ਕੇ ਗਿਆਨ ਪਰਾਪਤ ਕਰੋਗੇ—ਉਹ ਕਿਥੇ ਜਾ ਰਹੇ ਹਨ ਉਸ ਬੁਢੀ ਬੀਮਾਰ ਇਸਤਰੀ ਨੂੰ ਛਡ ਕੇ, ਜਿਹੜੀ ਬੀਤੇ ਪੰਜਾਹ ਵਰ੍ਹਿਆਂ ਤੋਂ ਜੀਵਨ ਕੇ ਉਬੜੇ ਖਾਬੜੇ ਰਾਹਾਂ ਤੇ ਉਸ ਦੇ ਸੰਗ ਤੁਰੀ ਆ ਰਹੀ ਹੈ—ਗੌਤਮ ਸਿਧਾਰਥ ਤਾਂ ਰਾਜ ਕੁਮਾਰ ਸੀ—ਫੇਰ ਉਹਨਾਂ ਪਾਸੋਂ ਤੁਰਿਆ ਨਾ ਜਾਂਦਾ—ਉਥੇ ਹੀ ਬਹਿ ਜਾਂਦੇ। ਕੁਝ ਪੱਲ ਸਿਰ ਫੜ ਕੇ ਡੂੰਘੀ ਸੋਚ ਵਿਚ ਡੁਬੇ ਰਹਿੰਦੇ। ਫੇਰ ਗੋਡਿਆਂ ਤੇ ਹੱਥ ਰਖ ਕੇ ਉਠਦੇ, ਸਿਰ ਸੁਟ ਕੇ, ਹੌਲੀ ਹੌਲੀ ਕਿਧਰੇ ਹਾਰੇ ਹੋਏ ਸੈਨਕ ਵਾਂਗ ਤੁਰਦੇ ਹੋਏ ਘਰ ਪਰਤ ਆਉਂਦੇ। ਨਿੱਕੇ ਜਹੇ ਲਾਅਨ ਵਿਚੋਂ ਪੰਛੀਆਂ ਦੇ ਖੰਭ, ਸੁੱਕੀਆਂ ਟਾਹਣੀਆਂ ਅਤੇ ਪੱਤੇ ਚੁਗਦੇ, ਕਿਆਰੀਆਂ ਸੰਵਾਰਦੇ, ਬੂਟਿਆਂ ਨੂੰ ਸਿੰਜਦੇ ਅਤੇ ਇਧਰੋਂ ਵਿਹਲੇ ਹੋ ਕੇ, ਅੰਦਰ ਜਾ ਕੇ, ਪਤਨੀ ਦੇ ਮੰਜੇ ਲਾਗੇ ਆਪਣੀ ਰਖੀ ਹੋਈ ਆਰਾਮ ਕੁਰਸੀ ਤੇ ਨਿਢਾਲ ਜਹੇ ਜਿਵੇਂ ਡਿੱਗ ਹੀ ਪੈਂਦੇ ਅਤੇ ਪਤਨੀ ਵਲ ਇੰਝ ਝਾਕਦੇ ਜਿਵੇਂ ਪਹਿਚਾਨਣ ਦੀ ਕੋਸ਼ਿਸ਼ ਕਰ ਰਹੇ ਹੋਣ।

"ਕਿਥੇ ਗਏ ਸੀ ?" ਲਾਜਵੰਤੀ ਪੁਛਦੀ।

"ਕਿਤੇ ਨਹੀਂ।" ਉਹ ਬੇਯਕੀਨੀ ਨਾਲ ਕਹਿੰਦੇ। ਇਹ ਝੂਠ ਵੀ ਹੁੰਦਾ ਅਤੇ ਸੱਚ ਵੀ। ਉਹ ਜਾਣਦੇ ਸਨ ਕਿ ਝੂਠ ਬੋਲ ਰਹੇ ਹਨ। ਪਰ ਸੱਚ ਕੀ ਹੈ। ਸ਼ਾਇਦ ਇਹ ਉਹਨਾਂ ਨੂੰ ਸਮਝ ਨਹੀਂ ਸੀ ਆ ਰਿਹਾ ਸੀ ਜਾਂ ਪਤਨੀ ਨੂੰ ਕਹਿਣ ਦਾ ਜੇਰਾ ਨਹੀਂ ਕਰ ਸਕਦੇ ਸਨ। ਲਾਜਵੰਤੀ ਉਹਨਾਂ ਵਲ ਇੰਝ ਤਕਦੀ, ਜਿਵੇਂ ਮਨ ਹੀ ਮਨ ਝਾਕ ਰਹੀ ਹੋਵੇ।

ਉਹ ਅੱਜ ਵੀ, ਨਿਤ ਵਾਂਗ ਹੀ, ਪੰਜ ਵਜੇ ਜਾਗ ਪਏ ਸਨ ਜਿਵੇਂ ਉਹਨਾਂ ਦੇ ਅੰਦਰ ਅਲਾਰਮ ਵਿੱਟ ਹੋ ਗਿਆ ਹੋਵੇ।

ਉਠ ਕੇ ਖਿੜਕੀ ਤੀਕ ਗਏ ਸਨ। ਬਾਹਰ ਰੁਖਾਂ, ਬਿਜਲੀ ਦੀਆਂ ਤਾਰਾਂ ਅਤੇ ਬਨੇਰਿਆਂ ਤੇ ਚਿੜੀਆਂ ਉਤਰ ਆਈਆਂ ਸਨ। ਹਵਾ ਵਿਚ ਫੱਗਣ ਮਹੀਨੇ ਦੀ ਤਾਜ਼ਗੀ ਅਤੇ ਮਹਿਕ ਸੀ, ਪਰ ਉਹਨਾਂ ਨੂੰ ਆਪਣੇ ਧੁਰ ਅੰਦਰ ਉਹੋ ਸਾਹ ਘੁਟਣ ਵਾਲੀ ਗਰਦ ਦਾ ਅਹਿਸਾਸ ਹੋ ਰਿਹਾ ਸੀ। ਮੁੜ ਉਹੋ ਕਿਧਰੇ ਚਲੇ ਜਾਣ ਦੀ ਖ਼ਾਹਿਸ਼—ਜਿਥੋਂ ਉਹ ਕਦੇ ਪਰਤ ਕੇ ਨਾ ਆ ਸਕਣ—ਤਾਰਾ ਚੰਦਾ, ਇਹ ਤਾਂ ਮਰ ਕੇ ਹੀ ਸੰਭਵ ਹੈ—ਉਹਨਾਂ ਨੇ ਪਤਨੀ ਵਲ ਦੇਖਿਆ ਜਿਹੜੀ ਕਿ ਨੀਂਦ ਆਵਰ ਦਵਾ ਦੇ ਅਸਰ ਨਾਲ ਡੂੰਘੀ ਨੀਂਦ ਵਿਚ ਸੀ। ਉਹਨਾਂ ਨੂੰ ਇਸ ਕਮਜ਼ੋਰ, ਬੀਮਾਰ, ਪਤਲੀ ਜਹੀ ਔਰਤ ਨੂੰ ਦੇਖ ਕੇ ਦੁਖ ਹੋਇਆ—ਕਿਥੇ ਗਈ ਉਹ ਗੱਦਰੀ ਜਹੀ, ਭਰੀ ਭਰੀ ਜਹੀ, ਸੋਹਣੀ ਤਰੀਮਤ—ਉਹਨਾਂ ਨੂੰ ਯਾਦ ਆਇਆ ਕਿ ਜਦੋਂ ਤੀਕ ਉਸ ਦੀ ਸਿਹਤ ਠੀਕ ਰਹੀ, ਹੱਥ ਪੈਰ ਚਲਦੇ ਰਹੇ, ਉਹ ਇਹਨਾਂ ਤੋਂ ਪਹਿਲਾਂ ਜਾਗ ਉਠਦੀ। ਉਹ ਸੈਰ ਤੋਂ ਪਰਤਦੇ ਤਾਂ ਲਾਜਵੰਤੀ ਪੂਜਾ ਪਾਠ ਤੋਂ ਵੇਹਲੀ ਹੋ ਕੇ ਕਿਚਨ ਵਿਚ ਰੁਝ ਗਈ ਹੁੰਦੀ। ਉਹਨਾਂ ਨੂੰ ਚਾਹ ਦੀ ਪਿਆਲੀ ਦੇ ਕੇ ਨਹਾਣ ਲਈ ਚਲੀ ਜਾਂਦੀ। ਸਵੇਰ ਦੀ ਚਾਹ ਪਹਿਲਾਂ ਤਾਂ ਬਹੂ ਬਣਾ ਕੇ ਦੇਂਦੀ ਰਹੀ—ਫੇਰ—ਹੋਇਆ ਇੰਝ ਕਿ ਇਕ ਸਵੇਰੇ ਜਦੋਂ ਉਹ ਚਾਹ ਅਤੇ ਅਖ਼ਬਾਰ ਦੀ ਉਡੀਕ ਕਰ ਰਹੇ ਸਨ ਤਾਂ ਨਰਿੰਦਰ ਆ ਗਿਆ—ਅਖਬਾਰ ਉਸਦੇ ਹੱਥ ਵਿਚ ਸੀ। ਲਾਲਾ ਜੀ ਨੇ ਸੋਚਿਆ, ਉਹ ਉਹਨਾਂ ਨੂੰ ਅਖਬਾਰ ਦੇਣ ਦੇ ਲਈ ਆਇਆ ਹੈ। ਨਰਿੰਦਰ ਜਿਵੇਂ ਰਟੇ ਰਟਾਏ ਵਾਕ ਬੋਲਣ ਲੱਗਾ। "ਬਾਊ ਜੀ, ਰਾਹੁਲ ਰਾਤ ਨੂੰ ਵਾਰ ਵਾਰ ਜਾਗ ਪੈਂਦਾ ਹੈ। ਮਧੂ ਦੀ ਨੀਂਦ ਖਰਾਬ ਹੁੰਦੀ ਹੈ। ਤੁਸੀਂ ਕਹੋ ਤਾਂ ਮੈਂ ਜਗਾ ਕੇ ਚਾਹ ਬਨਾਣ ਲਈ ਕਹਾਂ। ਹੁਣੇ ਹੁਣੇ ਸੁੱਤੀ ਹੈ।"

ਤਦੇ ਲਾਲਾ ਜੀ ਨੇ ਲਾਜਵੰਤੀ ਵਲ ਦੇਖਿਆ ਸੀ, ਜਿਸ ਨੇ ਪਤਾ ਨਹੀਂ ਕਿਉਂ ਅੱਖਾਂ, ਮੀਚ ਲਈਆਂ ਸਨ। ਲਾਲਾ ਜੀ ਨੇ ਸੋਚਿਆ, ਬਚਪਨ ਵਿਚ ਨਰਿੰਦਰ ਵੀ ਤਾਂ ਅਕਸਰ ਰਾਤ ਸਮੇਂ ਜਾਗ ਜਾਇਆ ਕਰਦਾ ਸੀ ਅਤੇ ਲਾਜਵੰਤੀ ਉਹਨੂੰ ਲੈ ਕੇ ਦੇਰ ਤੀਕ ਜਾਂ ਟਹਿਲਦੀ ਰਹਿੰਦੀ—ਪਰ ਸਵੇਰ ਦੀ ਚਾਹ ਉਹਨਾਂ ਨੂੰ ਸਮੇਂ ਸਿਰ ਹੀ ਮਿਲ ਜਾਂਦੀ—ਉਹਨਾਂ ਨੇ ਦੇਖਿਆ ਕਿ ਨਰਿੰਦਰ ਨੀਝ ਨਾਲ ਉਹਨਾਂ

ਵਲ ਦੇਖ ਰਿਹਾ ਸੀ—ਇਕ ਪੱਲ 'ਚ ਉਹਨਾਂ ਨੇ ਫੈਸਲਾ ਕਰ ਲਿਆ—"ਨਹੀਂ—ਚਾਹ ਦਾ ਕੀ ਹੈ। ਕੁਝ ਠਹਿਰ ਕੇ ਵੀ ਬਣ ਸਕਦੀ ਹੈ—ਸੌਣ ਦੇ ਬਹੂ ਨੂੰ—ਅਤੇ ਹਾਂ ਰਾਹੁਲ ਨੂੰ ਕਿਸੇ ਚਾਇਲਡ ਸਪੈਸ਼ਲਿਸਟ ਨੂੰ ਦਿਖਾਉ।"

"ਜੀ—।" ਨਰਿੰਦਰ ਨੇ ਇੰਝ ਕਿਹਾ ਜਿਵੇਂ ਤਸੱਲੀ ਹੋ ਗਈ ਹੋਵੇ ਅਤੇ ਸੀਟੀ ਵਜਾਂਦਾ ਹੋਇਆ ਚਲਿਆ ਗਿਆ। ਉਹ ਅਖਬਾਰ ਨਾਲ ਹੀ ਲੈ ਗਿਆ।

ਲਾਜਵੰਤੀ ਨੇ ਅੱਖਾਂ ਖੋਲ੍ਹ ਕੇ ਪਤੀ ਵਲ ਦੇਖਿਆ, ਉਦਾਸੀ ਅਤੇ ਜੁਰਮ ਦਾ ਅਹਿਸਾਸ ਹੋਵੇ ਜਿਵੇਂ—ਫੇਰ ਉਹ ਬੁਝੀ ਜਹੀ ਆਵਾਜ਼ 'ਚ ਬੋਲੀ—"ਮੇਰੇ ਹੱਥ ਪੈਰ ਕੰਮ ਕਰਦੇ ਤਾਂ ਮੈਂ ਆਪ ਬਣਾ ਦੇਂਦੀ। ਕੀ ਕਰਾਂ ਕੁਝ ਵੀ ਤਾਂ ਚੰਗੀ ਤਰ੍ਹਾਂ ਫੜਿਆ ਨਹੀਂ ਜਾਂਦਾ।"

"ਨਰਿੰਦਰ ਠੀਕ ਹੀ ਤਾਂ ਕਹਿੰਦਾ ਹੈ—।" ਲਾਲਾ ਜੀ ਮੁਸਕਰਾਏ। "ਉਂਜ ਵੀ ਚਾਹ ਕੋਈ ਚੰਗੀ ਚੀਜ਼ ਤਾਂ ਹੈ ਨਹੀਂ। ਅਲਸਰ ਕਰਦੀ ਹੈ ਮੇਅਦੇ ਵਿਚ। ਸੋਚਦਾ ਹਾਂ ਕਿ ਛਡ ਦੇਵਾਂ। ਬਹੁਤ ਪੀ ਲਈ ਹੈ ਹੁਣ।"

ਲਾਜਵੰਤੀ ਨੇ ਮੁੜ ਅੱਖਾਂ ਨੂਟ ਲਈਆਂ ਸਨ।

ਉਦਨ ਤੋਂ ਬਾਅਦ ਚਾਹ ਕੁਝ ਠਹਿਰ ਕੇ ਹੀ ਬਨਣ ਲਗੀ। ਲਾਲਾ ਜੀ ਬਾਸੀ ਪਾਣੀ ਹੀ ਪੀ ਕੇ ਸੈਰ ਲਈ ਚਲੇ ਜਾਂਦੇ। ਇਸ ਬਾਰੇ ਉਹਨਾਂ ਨੇ ਕਹਿ ਦਿਤਾ ਕਿ ਬਾਸੀ ਪਾਣੀ ਹਾਜ਼ਮੇ ਲਈ ਬਹੁਤ ਲਾਭਕਾਰੀ ਹੁੰਦਾ ਹੈ।

ਇਕ ਸਵੇਰੇ ਜਦੋਂ ਉਹ ਸੈਰ ਲਈ ਜਾਣ ਲਗੇ ਤਾਂ ਬਹੂ ਆ ਕੇ ਉਹਨਾਂ ਨੂੰ ਦੁੱਧ ਵਾਲੀਆਂ ਖਾਲੀ ਬੋਤਲਾਂ ਦੇ ਗਈ ਕਿ ਮਿਲਕ ਬੂਥ ਤੋਂ ਦੁਧ ਲੈ ਆਣ। ਨਰਿੰਦਰ ਸਿਰ ਪੀੜ ਦੇ ਕਾਰਨ ਰਾਤ ਨੂੰ ਚੰਗੀ ਤਰ੍ਹਾਂ ਨਾਲ ਸੌਂ ਨਹੀਂ ਸਕਿਆ ਸੀ। ਉਸ ਤੋਂ ਬਾਅਦ ਜਿਵੇਂ ਇਹ ਦਸਤੂਰ ਹੀ ਹੋ ਗਿਆ—ਨਰਿੰਦਰ ਆਪਣੇ ਕਮਰੇ ਤੋਂ ਕਹਿੰਦਾ—"ਬਾਊ ਜੀ, ਦੁੱਧ ਲਿਆਉਣਾ ਨਾ ਭੁੱਲ ਜਾਣਾ—।" ਹੌਲੀ ਹੌਲੀ ਲਾਲਾ ਜੀ ਇਸ ਦੇ ਵੀ ਆਦੀ ਹੋ ਗਏ। ਨਰਿੰਦਰ ਨੂੰ ਆਵਾਜ਼ ਦੇਣ ਦੀ ਵੀ ਲੋੜ ਨਾ ਰਹੀ। ਉਹ ਖੁਦ ਜਾ ਕੇ ਕਿਚਨ ਚੋਂ ਪਲਾਸਟਿਕ ਦੀ ਟੋਕਰੀ ਅਤੇ ਖ਼ਾਲੀ ਬੋਤਲਾਂ ਲੈਂਦੇ, ਬੂਥ ਤੀਕ ਜਾਂਦੇ, ਕਤਾਰ ਵਿਚ ਖੜੋ ਕੇ ਦੁੱਧ ਲੈਂਦੇ, ਲਿਆ ਕੇ ਫਰਿਜ ਵਿਚ ਰਖਦੇ। ਫੇਰ ਸੈਰ ਲਈ ਜਾਂਦੇ। ਵਾਪਸ ਆ ਕੇ ਕਿਆਰੀਆਂ ਦੀ ਕਾਟ ਛਾਂਟ ਕਰਦੇ। ਕਿਆਰੀਆਂ ਨੂੰ ਪਾਣੀ ਦੇਂਦੇ। ਬਾਅਦ 'ਚ ਜਾ ਕੇ ਲਾਜਵੰਤੀ ਦੇ ਪਾਸ ਬੈਠਦੇ ਅਤੇ ਸਵੇਰ ਦੀ ਚਾਹ ਪੀਂਦੇ।

ਖਿੜਕੀ ਵਿਚ ਖਲੋਤਿਆਂ ਉਹਨਾਂ ਨੂੰ ਇਕ ਚੁਭਦਾ ਜਿਹਾ ਅਹਿਸਾਸ ਹੋਇਆ। ਜਿਵੇਂ ਉਹ ਕੋਈ ਬੇਕਾਰ ਅਤੇ ਵਾਧੂ ਜਿਹੀ ਸ਼ੈ ਹੋਣ।—ਕੁਝ ਦਿਨ ਪਹਿਲਾਂ ਉਹ ਉਂਜ ਹੀ ਪੌੜੀਆਂ ਵਾਲੀ ਪੜਛੱਤੀ ਜਹੀ 'ਚ ਜਾ ਵੜੇ ਸਨ—ਘਰ ਦੀ ਹਰ ਇਕ ਬੇਕਾਰ ਅਤੇ ਟੁੱਟੀ ਭੱਜੀ ਵਸਤੂ ਉਥੇ ਸੁਟ ਦਿਤੀ ਜਾਂਦੀ ਸੀ। ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਉਹ ਟੁੱਟੀ ਹੋਈ ਕੁਰਸੀ ਪਈ ਸੀ। ਜਿਸ ਤੇ ਬਹਿ ਕੇ ਕਦੇ ਉਹ ਲਿਖਿਆ ਪੜ੍ਹਿਆ ਕਰਦੇ ਸਨ। ਟੀਨ ਦਾ ਉਹ ਜੰਗ ਖਾਧਾ ਬਕਸਾ ਮੂਧਾ ਪਿਆ ਸੀ ਜਿਸ ਵਿਚ ਕਦੇ ਲਾਜਵੰਤੀ ਆਪਣਾ ਨਿੱਕ ਸੁੱਕ ਰਖਿਆ ਕਰਦੀ ਸੀ—ਇਕ ਨਾਕਾਰਾ ਚੌਂਕੀ ਪਈ ਸੀ ਜਿਸ ਤੇ ਬਹਿ ਕੇ ਲਾਜਵੰਤੀ ਰੋਟੀ ਪਕਾਇਆ ਕਰਦੀ ਸੀ। ਘਰ ਵਿਚ ਗੈਸ ਦੇ ਆ ਜਾਣ ਦੇ ਨਾਲ ਇਹ ਸਭ ਕੁਝ ਬੇਕਾਰ ਹੋ ਕੇ ਰਹਿ ਗਿਆ ਸੀ—ਉਹ ਇਹਨਾਂ ਚੀਜ਼ਾਂ ਨੂੰ ਦੇਖਦੇ ਰਹੇ। ਉਹਨਾਂ ਨੂੰ ਯਾਦ ਨਹੀਂ ਸੀ ਆ ਰਿਹਾ ਕਿ ਉਥੇ ਉਹ ਕਿਸ ਚੀਜ਼ ਦੀ ਭਾਲ ਵਿਚ ਗਏ ਸਨ। ਉਹ ਪਰਤੇ ਹੀ ਸਨ ਕਿ ਉਹਨਾਂ ਦੀ ਨਜ਼ਰ ਕਿਲੀ ਤੇ ਟੰਗੀ ਉਸ ਲਾਲਟੈਨ ਤੇ ਪਈ ਜਿਸ ਦੀ ਰੌਸ਼ਨੀ ਵਿਚ ਉਹਨਾਂ ਨੇ ਅਕਸਰ ਕੰਮ ਕੀਤਾ ਸੀ। ਬਿਜਲੀ ਫੇਲ੍ਹ ਹੋ ਜਾਣ ਤੇ ਇਹੋ ਲਾਲਟੈਨ ਕੰਮ ਆਂਦੀ। ਉਹਨੇ ਸੁਭੈਕੇ ਹੀ ਲਾਲਟੈਨ ਲਾਹ ਲਈ। ਉਹ ਪੌੜੀਆਂ ਉਤਰ ਰਹੇ ਸਨ ਕਿ ਬਹੂ ਸਾਹਮਣੇ ਆ ਗਈ।

"ਬਾਊ ਜੀ। ਇਹ ਤਾਂ ਖਰਾਬ ਹੈ।"

ਲਾਲਾ ਜੀ ਨੇ ਧੂਏਂ ਨਾਲ ਕਾਲੀ ਹੋਈ ਚਿਮਨੀ ਵਲ ਦੇਖਿਆ ਅਤੇ ਲਾਲਟੈਨ ਨੂੰ ਮੁੜ ਕਿਲੀ ਤੇ ਜਾ ਟੰਗਿਆ। ਜਦੋਂ ਉਹ ਆਪਣੇ ਕਮਰੇ ਵਿਚ ਆਏ ਤਾਂ ਜਾਪਿਆ ਜਿਵੇਂ ਉਸ ਲਾਲਟੈਨ ਦੇ ਨਾਲ ਉਹ ਆਪਣਾ ਬਹੁਤ ਕੁਝ ਉਸ ਕਾਠ ਕਬਾੜ ਵਿਚ ਛਡ ਆਏ ਹਨ।

ਨਰਿੰਦਰ ਦੇ ਕਮਰੇ ਵਿਚ ਬਹੂ ਦੀਆਂ ਚੂੜੀਆਂ ਨਗ਼ਮੇ ਬਖੇਰ ਰਹੀਆਂ ਸਨ। ਲਾਲਾ ਜੀ ਨੇ ਜਿਵੇਂ ਆਪਣੇ ਆਪ ਨੂੰ ਧੂਹ ਕੇ ਆਪਣੇ ਗਰਦ ਭਰੇ ਅੰਦਰ ਤੋਂ ਬਾਹਰ ਕਢਿਆ। ਛੇਤੀ ਨਾਲ ਕਿਚਨ ਵਿਚ ਗਏ। ਖਾਲੀ ਬੋਤਲਾਂ ਅਤੇ ਟੋਕਰੀ ਲਈ ਅਤੇ ਮਿਲਕ ਬੂਥ ਵਲ ਤੁਰ ਪਏ—ਵਾਪਸ ਆਏ ਤਾਂ ਪੁੱਤਰ ਦੇ ਕਮਰੇ ਚੋਂ ਉਹੋ ਚੂੜੀਆਂ ਦੀ ਛੰਕਾਰ ਅਤੇ ਦਬੇ ਦਬੇ ਹਾਸੇ ਦੀ ਆਵਾਜ਼ ਅਜੇ ਵੀ ਸੁਣਾਈ

ਦੇ ਰਹੀ ਸੀ। ਲਾਲਾ ਜੀ ਨੇ ਹਸਰਤ ਅਤੇ ਪੀੜ ਨਾਲ ਲਾਜਵੰਤੀ ਦੀਆਂ ਸੁੱਕੀਆਂ ਕਮਜ਼ੋਰ ਕਲਾਈਆਂ ਨੂੰ ਦੇਖਿਆ— ਖੱਬੀ ਕਲਾਈ ਵਿਚ ਇਕ ਪਤਲੀ ਜਹੀ ਸੋਨੇ ਦੀ ਚੂੜੀ ਅਰਕ ਤੀਕਰ ਚਲੀ ਗਈ ਸੀ। ਬਾਰਾਂ ਚੂੜੀਆਂ ਹੋਇਆ ਕਰਦੀਆਂ ਸਨ ਇਹਨਾਂ ਕਲਾਈਆਂ ਵਿਚ, ਲਾਲਾ ਜੀ ਨੂੰ ਯਾਦ ਆਇਆ। ਲਾਕਟ, ਹਾਰ, ਚੇਨ, ਝੁਮਕੇ, ਵਾਲੀਆਂ, ਟਾਪਸ ਵੱਖ—ਪਹਿਲੀ ਧੀ ਦਾ ਵਿਆਹ ਹੋਇਆ ਤਾਂ ਚਾਰ ਚੂੜੀਆਂ ਹਾਰ ਅਤੇ ਦੋ ਛਾਪਾਂ ਸੁਨਿਆਰੇ ਦੀ ਕੁਠਾਲੀ ਵਿਚ ਪਿਘਲ ਗਈਆਂ—ਦੂਜੀ ਧੀ ਦੇ ਵਿਆਹ ਤੇ ਚਾਰ ਚੂੜੀਆਂ, ਲਾਕਟ ਅਤੇ ਝੁਮਕੇ ਗਏ। ਨਰਿੰਦਰ ਦਾ ਘਰ ਵਸਿਆ ਤਾਂ ਤਿੰਨ ਚੂੜੀਆਂ, ਵਾਲੀਆਂ ਅਤੇ ਇਕ ਚੇਨ ਗਈ।—ਰਹਿ ਗਈ ਇਹ ਇਕ ਚੂੜੀ ਅਤੇ ਟਾਪਸ। ਨਰਿੰਦਰ ਤਾਂ ਇਹ ਵੀ ਮੰਗ ਚੁਕਿਆ ਸੀ। ਕਹਿੰਦਾ ਸੀ ਰਾਹੁਲ ਚੇਨ ਦੇ ਲਈ ਜ਼ਿਦ ਕਰ ਰਿਹਾ ਹੈ। ਪਰ ਲਾਜਵੰਤੀ ਨੇ ਸਖਤੀ ਨਾਲ ਨਾਂਹ ਕਰ ਦਿਤੀ—"ਇਹ ਮੇਰੇ ਸੁਹਾਗ ਦੀ ਨਿਸ਼ਾਨੀ ਹੈ। ਜੀਂਦੇ ਜੀ ਤਾਂ ਉਤਾਰਾਂਗੀ ਨਹੀਂ, ਮੇਰੇ ਮਰੀ ਤੇ ਜੋ ਜੀ 'ਚ ਆਵੇ ਕਰਨਾ।"

ਪੁੱਤਰ ਦੇ ਕਮਰੇ 'ਚ ਚੂੜੀਆਂ ਛਣਕਦੀਆਂ ਰਹੀਆਂ। ਲਾਲਾ ਜੀ, ਦਬੇ ਪੈਰੀਂ ਸੈਰ ਲਈ ਨਿਕਲ ਗਏ।

"ਫੇਰ ਲੇਟ ਆਏ ਹੋ—।" ਉਹਨਾਂ ਦੇ ਸਾਥੀ ਰੀਟਾਇਰਡ ਸਬ ਪੋਸਟ ਮਾਸਟਰ ਬੈਜ ਨਾਥ ਨੇ ਗਿਲਾ ਕੀਤਾ।

ਉਸੇ ਸਮੇਂ ਮਾਸਟਰ ਜਾਗੀਰੀ ਲਾਲ ਵੀ ਛੜੀ ਟੇਕਦੇ ਹੋਏ ਆ ਪੁਜੇ।

"ਲਓ, ਹੁਣ ਇਹ ਵੀ ਦੇਰ ਨਾਲ ਆਣ ਲੱਗੇ।"

"ਬੈਜ ਨਾਥ, ਯਾਰ ਤੂੰ ਰਹਿੰਦਾ ਹੈਂ ਛੜਾ—ਅਸੀਂ ਹੋਏ ਟੱਬਰ ਟੀਰ ਵਾਲੇ।" ਜਾਗੀਰੀ ਲਾਲ ਹਸਿਆ, "ਦੇਰ ਸਵੇਰ ਤਾਂ ਹੋ ਹੀ ਜਾਂਦੀ ਹੈ।"

ਘਾਹ ਉਤੇ ਨੰਗੇ ਪੈਰੀਂ ਟਹਿਲਣ ਅਤੇ ਬੈਂਚ ਤੇ ਬੈਠਣ ਸਮੇਂ ਕੁਝ ਹਾਸਾ ਮਖ਼ੌਲ, ਕੁਝ ਘਰੇਲੂ ਪਰੇਸ਼ਾਨੀਆਂ, ਕੁਝ ਬੀਮਾਰੀਆਂ, ਦਵਾਵਾਂ ਅਤੇ ਦੇਸ ਵਿਚ ਫੈਲੀ ਅਸ਼ਾਂਤੀ, ਹਫ਼ੜਾ ਦਫੜੀ ਅਤੇ ਨਵੀਂ ਪੀੜ੍ਹੀ ਦੀਆਂ ਗੱਲਾਂ ਹੁੰਦੀਆਂ। ਹਰ ਕਿਸੇ ਦੇ ਪਾਸ ਕੁਝ ਸ਼ਿਕਾਇਤਾਂ ਸਨ। ਕੁਝ ਅਰਮਾਨ ਅਤੇ ਕੁਝ ਚਾਹਤਾਂ ਸਨ। ਇਹਨਾਂ ਤੋਂ ਉਪਜੀਆਂ ਮਾਯੂਸੀਆਂ ਬੇਬਸੀ ਦੀ ਜ਼ਿੰਦਗੀ ਅਤੇ ਜ਼ਿੰਦਗੀ ਦੀ ਬੇਬਸੀ। ਮਾਸਟਰ ਜਗੀਰੀ ਲਾਲ ਰੋਜ਼ ਕਹਿੰਦਾ ਕਿ ਉਹ ਹਰਿਦੁਆਰ ਜਾ ਕੇ ਕਿਸੇ ਬਿਰਧ ਆਸ਼ਰਮ ਵਿਚ ਸ਼ਾਮਿਲ ਹੋ ਜਾਵੇਗਾ। ਪਰ ਹਰ ਸਵੇਰੇ ਪਾਰਕ ਵਿਚ ਪੁਜ ਜਾਂਦਾ। ਬੈਜ ਨਾਥ ਸਾਧ ਹੋ ਜਾਣ ਦੀ ਗੱਲ ਕਰਦਾ ਪਰ ਸਭ ਤੋਂ ਪਹਿਲਾਂ ਪਾਰਕ ਵਿਚ ਪੁਜਦਾ। ਬਿਸ਼ਨ ਦਾਸ, ਘਾਸੀ ਰਾਮ, ਕਿਸ਼ੋਰੀ ਲਾਲ ਸਾਰੇ ਦੇ ਸਾਰੇ ਹਾਲਾਤ ਤੋਂ ਛੁਟਕਾਰਾ ਪਾਉਣ ਦਾ ਫੈਸਲਾ ਕਰੀਂ ਰਖਦੇ ਸਨ ਪਰ ਇਸ ਫੈਸਲੇ ਤੇ ਅਮਲ ਕਰਨ ਦੀ ਹਿੰਮਤ ਅਤੇ ਸ਼ਕਤੀ ਸ਼ਾਇਦ ਨਹੀਂ ਸੀ। ਲਾਲਾ ਜੀ ਸਭਨਾਂ ਦੀਆਂ ਸੁਣਦੇ ਅਤੇ ਚੁੱਪ ਰਹਿੰਦੇ।

ਲਾਲਾ ਜੀ ਸੈਰ ਤੋਂ ਪਰਤੇ ਤਾਂ ਲਾਜਵੰਤੀ ਜਾਗ ਚੁਕੀ ਸੀ ਅਤੇ ਹੱਥਾਂ ਦੀਆਂ ਉਂਗਲਾਂ ਸਿਧੀਆਂ ਕਰਨ ਦੀ ਕੋਸ਼ਿਸ਼ ਕਰ ਰਹੀ ਸੀ। "ਦਰਦ ਘਟਿਆ ਕੁਝ ?" ਲਾਲਾ ਜੀ ਨੇ ਪਤਨੀ ਦੇ ਝੁਰੀਆਂ ਭਰੇ ਪੀਲੇ ਚੇਹਰੇ ਤੇ ਪੀੜ ਦੀਆਂ ਨਿਸ਼ਾਨੀਆਂ ਦੇਖ ਲਈਆਂ ਸਨ। ਫੇਰ ਵੀ ਜਿਵੇਂ ਆਦਤ ਵਜੋਂ, ਪੁਛ ਲਿਆ ਸੀ। "ਨਵੀਂ ਦਵਾ ਦਾ ਅਸਰ ਨਹੀਂ ਹੋ ਰਿਹਾ—ਮੈਂ ਕਿਧਰੇ ਪੜ੍ਹਿਆ ਸੀ ਰਿਸ਼ੀ ਕੇਸ਼ ਵਿਚ ਇਕ ਆਸ਼ਰਮ ਹੈ ਜਿਥੇ ਕਸਰਤ, ਭਾਫ ਅਤੇ ਜੜੀ ਬੂਟੀਆ ਨਾਲ ਗੰਠੀਏ ਦਾ ਇਲਾਜ ਕਰਦੇ ਹਨ। ਚਾਰ, ਛੇ ਹਫਤੇ ਰੁਕਣਾ ਪੈਂਦਾ ਹੈ ਉਥੇ—।" "ਛੱਡੋ ਜੀ, ਕਿਥੇ ਲਈ ਫਿਰੋਗੇ ਮੈਨੂੰ ਅਪਾਹਜ ਨੂੰ। ਹੋ ਜਾਵਾਂਗੀ ਠੀਕ। ਅਜ ਦਵਾ ਲੈ ਆਣੀ! ਮੁੱਕ ਗਈ ਹੈ।"

ਲਾਲਾ ਜੀ ਨੇ ਪਤਨੀ ਵਲ ਦੇਖਿਆ। ਕਿੰਨੀ ਸਹਿਣ ਸ਼ਕਤੀ ਹੈ ਕਮਜ਼ੋਰ ਬੀਮਾਰ ਔਰਤ ਵਿਚ—ਨਾ ਕਦੇ ਕੁਝ ਮੰਗਿਆ ਨਾ ਕੋਈ ਗਿਲਾ ਕੀਤਾ। ਹਰ ਹਾਲ ਵਿਚ ਖੁਸ਼ ਰਹੀ। ਜੋ ਕੁਝ ਉਸ ਦੇ ਪਾਸ ਸੀ ਇਸ ਘਰ ਨੂੰ ਦੇ ਦਿਤਾ। ਆਪਣੀਆਂ ਖੁਸ਼ੀਆਂ, ਸੇਹਤ, ਆਪਣੇ ਸੁਪਨੇ—ਉਹ ਜਾਣਦੇ ਸਨ ਕਿ ਹੋਮੀਉਪੈਥਿਕ ਫਰੀ ਡਿਸਪੈਂਸਰੀ ਦੀਆਂ ਦਵਾਈਆਂ ਨਾਲ ਮੋੜਾ ਨਹੀਂ ਸੀ ਪੈ ਰਿਹਾ। ਡਾਕਟਰ ਨੇ ਕਿਹਾ ਸੀ ਕਿ ਜਰਮਨ ਦਵਾ ਲੈ ਆਵੋ। ਬਾਜ਼ਾਰ ਗਏ ਤਾਂ ਪਤਾ ਲਗਾ ਕਿ ਨਿੱਕੀ ਜਿਹੀ ਸ਼ੀਸ਼ੀ ਸੱਤਰ ਰੁਪੈ ਦੀ ਸੀ। ਚੁੱਪ ਚਾਪ ਦੁਕਾਨ ਤੋਂ ਨਿਕਲ ਆਏ। ਤਦ ਉਹਨਾਂ ਨੇ ਸੋਚਿਆ ਸੀ ਸ਼ਾਲਾ। ਉਹਨਾਂ ਨੂੰ ਸਰਕਾਰੀ ਨੌਕਰੀ ਮਿਲ ਗਈ ਹੁੰਦੀ। ਪੈਨਸ਼ਨ ਤਾਂ ਆਂਦੀ ਘਰ ਵਿਚ। ਉਹ ਹਸ ਪਏ। ਜਗੀਰੀ ਲਾਲ ਨੂੰ ਤਾਂ ਮਿਲਦੀ ਹੈ ਪੈਨਸ਼ਨ। ਸਾਰੇ ਪੈਸੇ ਨੂੰਹ ਪੁੱਤਰ ਰਖਾ ਲੈਂਦੇ ਹਨ। ਉਹ ਪਾਰਕ ਦੀ ਬੈਂਚ ਤੇ ਬਹਿ ਕੇ ਹਸ ਕੇ ਕਹਿੰਦਾ—"ਆਹ ਦੇਖ ਤਾਰਾ ਚੰਦ, ਮੇਰੀ ਤਲੀ ਵਿਚ

ਮੈਂਰੀ ਹੈ । ਇਸ ਹੱਥ ਵਿਚ ਪੈਸਾ ਨਹੀਂ ਟਿਕ ਸਕਦਾ । ਕੀਰੋਂ ਵੀ ਇਹੋ ਕਹਿੰਦਾ ਹੈ । ਅੱਜ ਕਲ੍ਹ ਕੀਰੋਂ ਨੂੰ ਪੜ੍ਹ ਰਿਹਾ ਹਾਂ—ਕਦੇ ਪੈਸਾ ਟਿਕਿਆ ਹੀ ਨਹੀਂ । ਬੱਚੇ ਨਿੱਕੇ ਸਨ ਤਦ ਵੀ ਉਹਨਾਂ ਲਈ ਸੀ । ਵਡੇ ਹੋ ਗਏ ਹਨ ਤਦ ਵੀ ਉਹਨਾਂ ਦੇ ਲਈ ਹੈ--ਲਾਲਾ ਜੀ ਜਗੀਰੀ ਲਾਲ ਦੀਆਂ ਨਹੀਂ, ਆਪਣੀਆਂ ਤਲੀਆਂ ਦੇਖਣ ਲਗਦੇ । ਪਤਾ ਨਹੀਂ ਉਹਨਾਂ ਵਰਗੇ ਕਰੋੜਾਂ ਬੰਦਿਆਂ ਦੀਆਂ ਤਲੀਆਂ ਵਿਚ ਮੋਰੀਆਂ ਕਿਉਂ ਹੁੰਦੀਆਂ ਹਨ—ਪਰਮਾਤਮਾ ਵੀ ਅਜੀਬ ਚੀਜ਼ ਹੈ । ਗ਼ਰੀਬ ਛੱਤ ਅਤੇ ਤਲੀਆਂ ਹਮੇਸ਼ਾਂ ਟਪਕਦੀਆਂ ਰਹਿੰਦੀਆਂ ਹਨ ।

"ਮੈਂ ਨਰਿੰਦਰ ਨਾਲ ਗੱਲ ਕਰਾਂਗਾ ।" ਲਾਲਾ ਜੀ ਨੂੰ ਪਤਨੀ ਦੇ ਇਲਾਜ ਦੀ ਚਿੰਤਾ ਹੋਈ ।

ਨਹੀਂ, ਤੁਹਾਨੂੰ ਮੇਰੀ ਸੌਂਹ ਲੱਗੇ, ਮੇਰਾ ਮਰੀ ਦਾ ਮੂੰਹ ਦੇਖੋ । ਜੇ ਨਰਿੰਦਰ ਨੂੰ ਕੁਝ ਕਿਹਾ ਤਾਂ ।"

"ਫੇਰ ਹੋਰ ਕਹਾਂ ਕਿਸ ਨੂੰ । ਅਸੀ ਕੀ ਲਕੋ ਕੇ ਰਖਿਆ ਹੈ ਓਲਾਦ ਪਾਸੋਂ । ਜੋ ਕਮਾਇਆ ਉਸ ਤੇ ਖਰਚ ਦਿਤਾ, ਹੁਣ ।"

"ਸਾਨ ਨਹੀਂ ਕੀਤਾ ਉਹਨਾਂ ਤੇ । ਸਾਡਾ ਫਰਜ਼ ਸੀ ।"

"ਪੁੱਤਰ ਦਾ ਕੋਈ ਫ਼ਰਜ਼ ਨਹੀਂ ?"

"ਸਭ ਕੁਝ ਕਰ ਤਾਂ ਰਿਹੈ । ਲੱਖਾਂ ਨਾਲੋਂ ਚੰਗਾ ਹੈ । ਬੇ-ਲਾਇਕ ਹੁੰਦਾ ਤਾਂ ਸੜਕ ਤੇ ਬਿਠਾ ਦੇਂਦਾ । ਕੁਝ ਨਾ ਕਹਿਣਾ ਉਸ ਨੂੰ । ਬਹੁਤ ਪਰੇਸ਼ਾਨ ਹੈ ਅੱਜ ਕੱਲ੍ਹ । ਅਜੇ ਕਲ੍ਹ ਹੀ ਬਹੂ ਨਾਲ ਖਹਿਬੜ ਰਿਹਾ ਸੀ । ਰਾਹੁਲ ਦੇ ਸਕੂਲ ਵਾਲਿਆਂ ਨੇ ਤਿੰਨ ਹਜ਼ਾਰ ਰੁਪਿਆ ਮੰਗ ਲਿਆ ਹੈ । ਫੀਸ, ਫੰਡਜ਼ ਅਤੇ ਪਤਾ ਨਹੀਂ ਕੀ ਕੀ ਕੁਝ ।"

"ਤਿੰਨ ਹਜ਼ਾਰ ।" ਲਾਲਾ ਜੀ ਜਿਵੇਂ ਉਛਲ ਪਏ । "ਤਾਂ ਇਹੋ ਜਹੇ ਸਕੂਲ ਵਿਚ ਪੜ੍ਹਾਂਦੇ ਕਿਉਂ ਹਨ ਬਚਿਆਂ ਨੂੰ—।" ਲਾਲਾ ਜੀ ਨਾਰਾਜ਼ਗੀ ਵਿਚ ਬੋਲੇ । ਉਹਨਾਂ ਨੂੰ ਗੁਸੇ ਵਿਚ ਸ਼ਾਇਦ ਇਸ ਗੱਲ ਦਾ ਧਿਆਨ ਨਾ ਰਿਹਾ ਕਿ ਉਹਨਾਂ ਦੇ ਲਹਿਜੇ ਵਿਚ ਸਖਤੀ ਅਤੇ ਆਵਾਜ਼ ਉੱਚੀ ਹੋ ਗਈ ਸੀ—"ਇਹ ਸਕੂਲ ਹਨ ਕਿ ਦੁਕਾਨਾਂ । ਕੀ ਬਣੇਗਾ ਇਸ ਦੇਸ ਦਾ ? ਵਿਦਿਆ ਨੂੰ ਵੀ ਕਾਰੋਬਾਰ ਬਣਾ ਲਿਆ ਹੈ । ਲਾਅਨਤ ਹੋਵੇ ।"

"ਹੌਲੀ ਬੋਲੋ ਜੀ ।" ਲਾਜਵੰਤੀ ਨੇ ਆਵਾਜ਼ ਦਬਾ ਕੇ ਕਿਹਾ ।

"ਬਹੂ ਸੁਣੇਗੀ ਤਾਂ ਬੁਰਾ ਮਨਾਏਗੀ । ਕੱਲ ਤੋਂ ਮੂੰਹ ਸੁਜਿਆ ਹੋਇਆ ਹੈ । ਜਿਹੋ ਜਿਹੇ ਲੋਕਾਂ 'ਚ ਰਹਿਣਾ ਹੁੰਦਾ ਹੈ ਉਹੋ ਜਿਹੇ ਹੀ ਹੋਰ ਤਰੀਕੇ ਅਪਨਾਣੇ ਪੈਂਦੇ ਹਨ । ਚਾਹੇ ਦਮ ਹੀ ਨਿਕਲ ਜਾਵੇ ।"

ਇੰਜ ਹੀ ਹੈ ।"

"ਕੀ ਇੰਜ ਹੀ ਹੈ ? ਆਪਣੀਆਂ ਕਮਜ਼ੋਰੀਆਂ ਅਤੇ ਨੁਕਸਾਂ ਨੂੰ ਹੋਰਾਂ ਦੇ ਸਿਰ ਮੜ੍ਹਨਾ ਠੀਕ ਨਹੀਂ ਹੁੰਦਾ । ਸਮਾਜ ਕੀ ਵਿਅਕਤੀ ਨਾਲੋਂ ਕੋਈ ਵੱਖਰੀ ਚੀਜ਼ ਹੈ ।"

"ਦੁੱਖੀ ਨਾ ਹੋਇਆ ਕਰੋ । ਨਿੱਕੀ ਜਿਹੀ ਗੱਲ ਤੋਂ—।" ਲਾਜਵੰਤੀ ਨੇ ਧੀਰਜ ਨਾਲ ਸਮਝਾਇਆ । "ਆਪਾਂ ਨੇ ਭਗਵਾਨ ਪਾਸੋਂ ਓਲਾਦ ਮੰਗੀ ਸੀ—ਇਹਨਾਂ ਦੇ ਵਿਆਹਾਂ ਸ਼ਾਦੀਆਂ ਦੀ ਮੰਨਤਾਂ ਮੰਗੀਆਂ ਸਨ-।" ਫਿਰ ਜਿਵੇਂ ਕੁਝ ਸੋਚ ਕੇ ਬੋਲੀ, "ਪਾਣੀ ਹਮੇਸ਼ਾਂ ਢਲਵਾਨ ਵਲ ਨੂੰ ਵਗਦਾ ਹੈ । ਧੂਆਂ ਉਠਦਾ ਹੈ ਉਪਰ ਵਲ ਨੂੰ ।"

ਲਾਲਾ ਜੀ ਨੇ ਪਤਨੀ ਵੱਲ ਦੇਖਿਆ । "ਕਿੰਨੀਆਂ ਸਿਆਣੀਆਂ ਗੱਲਾਂ ਕਰਨ ਲੱਗੀ ਹੈ । ਉਹਨਾਂ ਨੇ ਸੋਚਿਆ ਅਤੇ ਬਾਰੀ ਵਿਚ ਜਾ ਖੜੇ ਹੋਏ । ਇਕ ਚਿੜਾ ਘਾ ਤੇ ਪਾਟੀ ਹੋਈ ਬੋਰੀ ਚੋਂ ਚੁੰਝ ਮਾਰ ਮਾਰ ਕੇ ਰੇਸ਼ੇ ਕਢ ਰਿਹਾ ਸੀ । ਕੁਝ ਰੇਸ਼ੇ ਉਹ ਚੁੰਝ ਵਿਚ ਲੈ ਕੇ ਉਡ ਗਿਆ । ਫੇਰ ਆ ਗਿਆ । ਮੁੜ ਉਹੋ ਕੁਝ ਕੀਤਾ—ਉਹ ਆਪਣੇ ਕੰਮ ਵਿਚ ਮਗਨ ਰਿਹਾ—ਲਾਲਾ ਜੀ ਅੰਦਰੇ ਅੰਦਰ ਹੱਸੇ—ਮੂਰਖ ।"

"ਕੀਹਨੂੰ ਕਹਿ ਰਹੇ ਹੋ ਮੂਰਖ ?" ਪਤਨੀ ਨੇ ਪੁਛਿਆ । ਲਾਲਾ ਜੀ ਚੁੱਪ ਰਹੇ । ਉਹਨਾਂ ਨੂੰ ਜਾਪਿਆ, ਇਹ ਸਾਰੀ ਜ਼ਿੰਦਗੀ ਹੀ ਇਕ ਮੂਰਖਤਾ ਹੈ । "ਨਹਾਣਾ ਨਹੀਂ ਅੱਜ ?" ਪਤਨੀ ਨੇ ਫੇਰ ਕਿਹਾ । ਲਾਲਾ ਜੀ ਤੌਲੀਆ ਫੜ ਕੇ ਗੁਸਲਖਾਨੇ ਵਲ ਚਲੇ ਗਏ । ਪਿਛਲੇ ਵਰਾਂਡੇ ਵਿਚ ਨਰਿੰਦਰ ਮੂੜੇ ਤੇ ਬੈਠਾ ਅਖਬਾਰ ਦੇਖ ਰਿਹਾ ਸੀ । ਉਸ ਦਾ ਤੌਲੀਆ ਗੁਸਲਖਾਨੇ ਵਿਚ ਕਿੱਲੀ ਤੇ ਲਟਕ ਰਿਹਾ ਸੀ । ਬਾਪ ਨੂੰ ਦੇਖ ਝਟ ਬੋਲਿਆ—।"

"ਬਾਊ ਜੀ ਪਹਿਲਾਂ ਮੈਨੂੰ ਨਹਾ ਲੈਣ ਦੇਵੋ ।"

ਲਾਲਾ ਜੀ ਉਥੇ ਹੀ ਰੁਕ ਗਏ । ਅਖ਼ਬਾਰ ਮੂੜ੍ਹੇ ਤੇ ਸੁੱਟ ਕੇ ਗੁਸਲਖਾਨੇ ਵਿਚ ਵੜ ਗਿਆ । ਲਾਲਾ ਜੀ ਨੇ ਅਖਬਾਰ ਵਲ ਦੇਖਿਆ । ਚੁੱਕਿਆ ਨਹੀਂ । ਉਹਨਾਂ ਨੇ ਅਖਬਾਰ ਉਸੇ ਦਿਨ ਤੋਂ ਪੜ੍ਹਨਾ ਛੱਡ ਦਿਤਾ ਸੀ ਜਿਸ ਦਿਨ ਨਰਿੰਦਰ ਉਹਨਾਂ ਨੂੰ ਦੁੱਧ ਲੈ ਕੇ ਆਉਣ ਲਈ ਕਹਿ ਕੇ, ਅਖਬਾਰ ਨਾਲ ਹੀ ਲੈ ਕੇ ਚਲਿਆ ਲਿਆ ਸੀ—ਹੁੰਦਾ ਹੀ

ਕੀ ਹੈ ਅਖਬਾਰ ਵਿਚ। ਵਧਾ ਚੜ੍ਹਾ ਕੇ ਲਿਖੀਆਂ ਖ਼ਬਰਾਂ ਅਤੇ ਝੂਠੇ ਇਸ਼ਤਿਹਾਰ—।

ਲਾਲਾ ਜੀ ਕੱਥੇ ਤੇ ਉੱਤਰ ਗਏ। ਉਹਨਾਂ ਨੂੰ ਜਾਪਿਆ ਜਿਵੇਂ ਕਿਸੇ ਚੀਜ਼ ਦੀ ਘਾਟ ਪੈ ਗਈ ਹੋਵੇ। ਉਹਨਾਂ ਨੇ ਇਧਰ ਉਧਰ ਦੇਖਿਆ। ਮਹਿੰਦੀ ਦਾ ਉਹ ਬੂਟਾ ਨਹੀਂ ਸੀ ਜਿਹੜਾ ਕੁਝ ਵਰ੍ਹੇ ਪਹਿਲਾਂ ਲਾਜਵੰਤੀ ਨੇ ਲਗਾਇਆ ਸੀ—ਉਹਨੂੰ ਵਾਲਾਂ ਲਈ ਕਾਲੀ ਮਹਿੰਦੀ ਦੀ ਲੋੜ ਰਹਿੰਦੀ ਸੀ—ਹੁਣ ਉਥੇ ਡੂੰਘਾ ਟੋਆ ਸੀ। ਉਹ ਅੱਗੇ ਵਧ ਕੇ ਇਸ ਟੋਏ ਵਿਚ ਝਾਕਣ ਲੱਗੇ। ਪਿਛੋਂ ਬਹੂ ਦੀ ਖਿੜੀ ਖਿੜੀ ਆਵਾਜ਼ ਸੁਣਾਈ ਦਿਤੀ। "ਬਾਊ ਜੀ, ਕੁਝ ਗਵਾਚ ਗਿਆ ਹੈ ਕੀ?"

"ਹਾਂ—ਨਹੀਂ—।" ਉਹ ਹੱਸ ਪਏ।

"ਮੈਂ ਇਥੇ ਸੀਡ-ਲੈਸ ਨਿੰਬੂ ਲਗਵਾਵਾਂਗੀ। ਘਰ ਵਿਚ ਕੰਮ ਆਣਗੇ।" "ਹਾਂ ਠੀਕ ਹੈ।" ਲਾਲਾ ਜੀ ਨੇ ਕਿਹਾ। "ਚੰਗਾ ਕੀਤਾ।"

ਬਹੂ ਆਪਣਾ ਫੈਸਲਾ ਸੁਣਾ ਕੇ ਮੁੜ ਕਿਚਨ ਵਿਚ ਚਲੀ ਗਈ। ਲਾਲਾ ਜੀ ਨੇ ਸੋਚਿਆ, ਲਾਜਵੰਤੀ ਨੂੰ ਵਾਲਾਂ ਲਈ ਮਹਿੰਦੀ ਦੀ ਲੋੜ ਹੈ। ਬਹੂ ਨੂੰ ਨਿੰਬੂ ਚਾਹੀਦੇ ਹਨ। ਇਹ ਵੀ ਠੀਕ ਹੈ।

ਨਰਿੰਦਰ ਨਹਾ ਕੇ ਨਿਕਲਿਆ ਤਾਂ ਰਾਹੁਲ ਨਸ ਕੇ ਜਾ ਵੜਿਆ। "ਪਹਿਲਾਂ ਮੈਂ ਦਾਦਾ ਜੀ।"

"ਬਹੁਤ ਸ਼ੈਤਾਨ ਹੋ ਗਿਆ ਹੈ।" ਬਹੂ ਨੇ ਕਿਚਨ ਵਿਚੋਂ ਕਿਹਾ।

ਲਾਲਾ ਜੀ ਟੋਏ ਵਿਚ ਝਾਕਦੇ ਰਹੇ। ਕੀ ਫਰਕ ਪੈਂਦਾ ਹੈ। ਉਹਨਾਂ ਨੇ ਕਿਤੇ ਜਾਣਾ ਤਾਂ ਹੈ ਨਹੀਂ—ਪਰ ਕਿਸੇ ਨੇ ਜਿਵੇਂ ਉਹਨਾਂ ਦੇ ਸੀਨੇ ਤੇ ਚੁਟਕੀ ਜਹੀ ਭਰੀ—ਤਾਰਾ ਚੰਦ ਤੈਨੂੰ ਹਰ ਗੱਲ 'ਚ ਪਿਛੇ ਧਕਿਆ ਜਾ ਰਿਹਾ ਹੈ। ਤੂੰ ਪਿਛੇ ਕਿਉਂ ਹਟਦਾ ਜਾ ਰਿਹੈਂ? ਵਿਰੋਧ ਕਿਉਂ ਨਹੀਂ ਕਰਦਾ? ਆਖ਼ਿਰ ਘਰ ਤਾਂ ਤੇਰਾ ਹੈ। ਪਰਿਵਾਰ ਦਾ ਮੁਖੀ ਤਾਂ ਅੱਜ ਵੀ ਤੂੰ ਹੈਂ। ਉਹਨਾਂ ਨੂੰ ਲਗਾ ਜਿਵੇਂ ਟੋਏ ਵਿਚ ਸੱਪ ਹੋਵੇ। ਉਹ ਬਹਿ ਕੇ ਨੀਝ ਲਾ ਕੇ ਦੇਖਣ ਲਗੇ ਗੰਡੋਆ ਸੀ।

ਨਰਿੰਦਰ ਦਫ਼ਤਰ ਚਲਿਆ ਗਿਆ। ਰਾਹੁਲ ਸਕੂਲ ਚਲਿਆ ਗਿਆ। ਮਧੂ ਮਾਰਕਿਟ ਚਲੀ ਗਈ। ਘਰ 'ਚ ਜਿਵੇਂ ਸੱਨਾਟਾ ਰਹਿ ਗਿਆ ਹੋਵੇ। ਬਾਹਰ ਚਿੜੀਆਂ ਵੀ ਨਹੀਂ ਸਨ, ਕੁਝ ਕਾਂ ਸਨ। ਅਸਮਾਨ ਤੇ ਇੱਲ੍ਹਾਂ ਅਤੇ ਗਿਰਝਾਂ ਉਡ ਰਹੀਆਂ ਸਨ। ਸ਼ਾਇਦ ਕਿਸੇ ਜਾਨਵਰ ਦੀ ਲਾਸ਼ ਪਈ ਹੋਵੇ—ਲਾਲਾ ਜੀ ਤੇ ਮੁੜ ਉਹੋ ਬੇਬਸੀ ਦਾ ਦੌਰਾ ਜਿਹਾ ਪਿਆ—ਉਹ ਦੇਰ ਤੀਕ ਵਰਾਂਡੇ ਵਿਚ ਪੌੜੀਆਂ ਤੇ ਬੈਠੇ ਇੱਲ੍ਹਾਂ ਅਤੇ ਗਿਰਝਾਂ ਨੂੰ ਦੇਖਦੇ ਰਹੇ। ਫੇਰ ਉਹਨਾਂ ਨੂੰ ਖ਼ਿਆਲ ਆਇਆ ਕਿ ਜਾ ਕੇ ਪਤਨੀ ਦੇ ਪਾਸ ਬੈਠਣ।

ਉਹ ਅੰਦਰ ਜਾ ਕੇ ਆਪਣੇ ਖਾਸ ਤੌਰ ਤੇ ਰੱਖੀ ਹੋਈ ਕੁਰਸੀ ਤੇ ਬਹਿ ਗਏ। ਪਤਨੀ ਨੂੰ ਦੇਖ ਕੇ ਸਟੋਰ ਵਿਚ ਟੰਗੀ ਹੋਈ ਲਾਲਟੈਨ ਯਾਦ ਆ ਗਈ। ਦਿਲ 'ਚ ਜਿਵੇਂ ਕਿਸੇ ਖੂਨੀ ਦਰਿੰਦੇ ਨੇ ਤੇਜ਼ ਪੰਜੇ ਗੱਡ ਦਿਤੇ। ਮੇਜ਼ ਤੋਂ ਪੀੜ ਨਾਸ਼ਕ ਤੇਲ ਦੀ ਸ਼ੀਸ਼ੀ ਚੁਕੀ।

"ਤੇਲ ਮਲਦਿਆਂ?"

ਅੱਜ ਤਾਸ ਖੇਡਣ ਨਹੀਂ ਜਾਣਾ?"

"ਨਹੀਂ।"

"ਚਲੇ ਜਾਓ। ਉਹ ਲੋਕ ਵੀ ਉਡੀਕਦੇ ਹੋਣਗੇ। ਤੁਹਾਡਾ ਮਨ ਪਰਚ ਜਾਵੇਗਾ।"

ਲਾਲਾ ਜੀ ਨੇ ਕੁਝ ਕਿਹਾ ਨਹੀਂ। ਪਤਨੀ ਦੀਆਂ ਉਂਗਲ ਤੇ ਤੇਲ ਦੀ ਮਾਲਿਸ ਕਰਨ ਡਹਿ ਪਏ। ਇਹਨਾਂ ਹੱਥਾਂ ਨੇ ਹਮੇਸ਼ਾਂ ਉਹਨੂੰ ਸਹਾਰਾ ਦਿਤਾ ਸੀ—ਉਹਨਾਂ ਨੇ ਸੋਚਿਆ ਅਤੇ ਉਹਨਾਂ ਦੀਆਂ ਅੱਖਾਂ ਭਿੱਜ ਗਈਆਂ।

ਰਾਤ ਨੂੰ ਖਾਣੇ ਮਗਰੋਂ ਨਰਿੰਦਰ ਅਤੇ ਬਹੂ ਉਹਨਾਂ ਦੇ ਪਾਸ ਆ ਬੈਠੇ। ਰਾਹੁਲ ਹੋਮ ਵਰਕ ਕਰਨ ਮਗਰੋਂ ਆਪਣਾ ਕੈਰਮ ਬੋਰਡ ਚੁਕ ਲਿਆਇਆ ਸੀ। ਹੁਣ ਉਸ ਤੇ ਪਾਊਡਰ ਛਿੜਕਣ ਉਪਰੰਤ ਗੋਟੀਆਂ ਸਜਾ ਰਿਹਾ ਸੀ। ਫੇਰ ਉਹ ਮਾਂ ਅਤੇ ਬਾਪ ਨੂੰ ਪੁਕਾਰਨ ਲਗਾ—"ਮੈਨੂੰ ਨਹੀਂ ਆਂਦੀ—।" ਨਰਿੰਦਰ ਨੇ ਕਿਹਾ। "ਦਾਦਾ ਜੀ ਬਹੁਤ ਅੱਛਾ ਖੇਡਦੇ ਹਨ।"

ਬਹੂ ਹਸ ਪਈ।

"ਕਿਉਂ ਝੂਠ ਬੋਲਦੇ ਓਏ। ਸਾਰਿਆਂ ਨਾਲੋਂ ਪਹਿਲਾਂ ਤਾਂ ਤੂੰ ਹੀ ਲਿਆਇਆ ਸੀ ਕੈਰਮ ਬੋਰਡ। ਪਿਛੇ ਹੀ ਪੈ ਗਿਆ ਸੀ ਪਿਉ ਦੇ। ਲਿਆ ਕੇ ਚੈਨ ਹੋਇਆ। ਸਾਰਾ ਸਾਰਾ ਦਿਨ ਦੋਸਤਾਂ ਦੇ ਨਾਲ ਖੇਡਦਾ ਰਹਿੰਦਾ ਸੀ। ਜਾ ਕੇ ਖੇਡ ਹੁਣ ਪੁਤਰ ਦੇ ਨਾਲ ਵੀ।

"ਨਹੀਂ ਮਾਂ, ਬਾਊ ਜੀ ਵਧੀਆ ਖੇਡਦੇ ਹਨ।" ਉਹ ਫੇਰ ਹੱਸਿਆ। ਮਾਹੌਲ ਅਨੁਕੂਲ ਦੇਖ ਕੇ ਲਾਲਾ ਜੀ ਨੇ ਕਿਹਾ—"ਨਰਿੰਦਰ, ਰਿਸ਼ੀਕੇਸ਼ ਵਿਖੇ ਇਕ ਯੋਗ ਆਸ਼ਰਮ ਹੈ। ਉਥੇ ਗੰਠੀਏ ਦਾ ਇਲਾਜ ਕਰਦੇ ਹਨ। ਕਸਰਤ, ਭਾਫ਼ ਅਤੇ ਦੇਸੀ ਦਵਾਈਆਂ ਨਾਲ। ਚਾਰ ਛੇ ਹਫਤੇ ਉਥੇ ਰਹਿਣਾ ਪੈਂਦਾ ਹੈ। ਮੈਂ ਚਾਹੁੰਦਾ ਹਾਂ ਕਿ ਤੇਰੀ ਮਾਂ ਨੂੰ ਉਥੇ ਲੈ ਜਾਵਾਂ।"

ਨਰਿੰਦਰ ਇਕ ਦਮ ਜਿਵੇਂ ਹਸਣਾ ਭੁਲ ਗਿਆ। ਬਹੂ ਵੀ ਗੰਭੀਰ ਹੋ ਗਈ ਸੀ। ਨਰਿੰਦਰ ਨੇ ਮਧੂ ਵਲ ਦੇਖਿਆ ਅਤੇ ਗੰਭੀਰਤਾ ਨਾਲ ਅੰਗਰੇਜ਼ੀ ਵਿਚ ਬੋਲਿਆ—"ਜਿਵੇਂ ਤੁਹਾਡੀ ਮਰਜ਼ੀ। ਪਰ ਗੰਠੀਆਂ ਲਾਇਲਾਜ ਰੋਗ ਹੈ। ਐਵੇਂ ਖਰਾਬ ਹੋ ਕੇ ਆ ਜਾਵੋਗੇ। ਮੈਨੂੰ ਤਾਂ ਕੋਈ ਇਤਰਾਜ਼ ਨਹੀਂ ਹੋ ਸਕਦਾ। ਸੋਚ ਲਵੋ। ਮੈਂ ਇਕ ਡਾਕਟਰ ਨਾਲ ਗੱਲ ਕੀਤੀ ਸੀ। ਉਹ ਕਹਿੰਦਾ ਹੈ ਹੋਮਿਉਪੈਥਿਕ ਇਲਾਜ ਜਾਰੀ ਰਖੋ। ਦੇਰ ਜ਼ਰੂਰ ਲੱਗੇਗੀ—ਅੱਗੇ ਤੁਹਾਡੀ ਮਰਜ਼ੀ।"

ਲਾਲਾ ਜੀ ਨੇ ਪੁਤਰ ਦੇ ਚੇਹਰੇ ਨੂੰ ਧਿਆਨ ਨਾਲ ਦੇਖਿਆ। ਉਹਨਾਂ ਨੂੰ ਲੱਗਾ, ਇਹ ਉਹਨਾਂ ਦਾ ਪੁਤਰ ਨਹੀਂ, ਕੋਈ ਰਾਜਨੀਤਕ ਨੇਤਾ ਬੋਲ ਰਿਹਾ ਹੈ। "ਕੀ ਗਿੱਟ ਮਿੱਟ ਕਰ ਰਿਹੈਂ ਪਿਉ ਨਾਲ?" ਲਾਜਵੰਤੀ ਨੇ ਪੁਛਿਆ। ਉਸ ਦਾ ਚੇਹਰਾ ਦਸ ਰਿਹਾ ਸੀ ਕਿ ਉਹ ਕੁਝ ਕੁਝ ਸਮਝ ਰਹੀ ਸੀ।

"ਕੁਝ ਨਹੀਂ।" ਲਾਲਾ ਜੀ ਨੇ ਕਿਹਾ, ਦੇਸ ਦੀ ਰਾਜਨੀਤਕ ਹਾਲਤ ਬਾਰੇ ਗੱਲ ਕਰ ਰਿਹੈ।"

"ਘਰ 'ਚ ਇਹ ਮੰਦੀ ਰਾਜਨੀਤੀ ਨਾ ਘੱਟਿਆ ਕਰੋ ਤੁਸੀਂ ਪਿਉ ਪੁੱਤਰ।"—ਹੋਰ ਥੋੜੀਆਂ ਗੱਲਾਂ ਨੇ ਕਰਨ ਦੇ ਲਈ।"

"ਦਾਦਾ ਜੀ ਆਓ ਨਾ।" ਰਾਹੁਲ ਉਤਾਵਲਾ ਹੋ ਰਿਹਾ ਸੀ। ਲਾਲਾ ਜੀ ਇੰਝ ਪੋਤੇ ਦੇ ਸਾਹਮਣੇ ਜਾ ਬੈਠੇ ਜਿਵੇਂ ਕਰਨ ਗੋਚਰਾ ਹੁਣ ਕੁਝ ਨਹੀਂ ਸੀ ਰਹਿ ਗਿਆ।

——

"ਦਾਦਾ ਜੀ—ਅੱਜ ਮੈਂ ਨਵੀਂ ਕਹਾਣੀ ਸੁਣਾਂਗਾ।" ਰਾਹੁਲ ਨੇ ਸਿਰ ਚੁਕਦਿਆਂ ਜ਼ੋਰ ਨਾਲ ਕਿਹਾ।

"ਬਾਊ ਜੀ, ਇਹਨੂੰ ਜਿੰਨਾਂ ਭੂਤਾਂ ਦੀਆਂ ਕਹਾਣੀਆਂ ਨਾ ਸੁਨਾਣੀਆਂ। ਰਾਤ ਨੂੰ ਡਰਦਾ ਹੈ।" ਬਹੂ ਨੇ ਹੱਸ ਕੇ ਕਿਹਾ।

"ਅੱਜ ਮੈਂ ਇਹਨੂੰ ਨੀਲਮ ਪਰੀ ਦੀ ਕਹਾਣੀ ਸੁਣਾਵਾਂਗਾ।"

"ਉਹ ਤਾਂ ਤੁਸੀਂ ਸੁਣਾ ਚੁਕੇ ਹੋ। ਕੋਈ ਨਵੀਂ ਜਹੀ।"

ਨਰਿੰਦਰ ਅਤੇ ਮਧੂ ਸੌਣ ਲਈ ਚਲੇ ਗਏ। ਕੁਝ ਦੇਰ ਬਾਅਦ ਰਾਹੁਲ ਨੂੰ ਵੀ ਉਬਾਸੀਆਂ ਆਣ ਲੱਗ ਪਈਆਂ। ਸੌਂ ਜਾ ਹੁਣ।" ਦਾਦੀ ਨੇ ਕਿਹਾ। ਰਾਹੁਲ ਦਾਦੇ ਨੂੰ ਧੂਹੰਦਾ ਹੋਇਆ ਆਪਣੇ ਬਿਸਤਰੇ ਤੇ ਲੈ ਗਿਆ। "ਨਵੀਂ ਕਹਾਣੀ ਹੋਵੇ ਦਾਦਾ ਜੀ।" ਰਾਹੁਲ ਨੇ ਬਿਸਤਰੇ ਤੇ ਲੇਟਦਿਆਂ ਹੋਇਆਂ ਕਿਹਾ।

"ਚੰਗਾ, ਫੇਰ ਸੁਣ—ਇਕ ਸੀ ਰਾਜ ਕੁਮਾਰ।"

"ਇਹ ਵੀ ਪੁਰਾਣੀ ਹੈ। ਨਵੀਂ?"

"ਇਕ ਸੀ ਤਾਰਾ ਚੰਦ—।" ਲਾਲਾ ਜੀ ਜਿਵੇਂ ਕੁਝ ਸੋਚਣ ਲੱਗੇ।

"ਫੇਰ—?" ਰਾਹੁਲ ਨੇ ਨੀਂਦਰਾਈ ਹੋਈ ਆਵਾਜ਼ 'ਚ ਕਿਹਾ। "ਇਹ ਤਾਂ ਤੁਹਾਡਾ ਨਾਂ ਹੈ ਦਾਦਾ ਜੀ।"

"ਫੇਰ—।" ਲਾਲਾ ਜੀ ਕਿਸੇ ਗਹਿਰੀ ਸੋਚ ਵਿਚ ਡੁਬ ਗਏ—ਫੇਰ--?

ਅਨੁਵਾਦ—ਸੁਰਜੀਤ ਖ਼ੁਰਸ਼ੀਦੀ
ਪਿੰਡ ਤੇ ਡਾ: ਸ੍ਰੀ ਭੈਣੀ ਸਾਹਿਬ
ਜ਼ਿਲਾ ਲੁਧਿਆਣਾ—੧੪੧੧੨੬

ਕਹਾਣੀ

# ਸਸਤਾ ਤਮਾਸ਼ਾ

—ਗੁਰਮੁਖ ਸਿੰਘ ਮੁਸਾਫਰ

ਗੁਲਾਮ ਮਹੀਨੇ ਪਿਛੋਂ ਇਕ ਫੇਰਾ ਜ਼ਰੂਰ ਪਿੰਡ ਵਿਚ ਮਾਰਦਾ। ਵਾਹਕਾਂ ਦੀਆਂ ਬੁਢੀਆਂ ਭਾਨ ਭਨਾਣ ਲਈ ਉਸ ਨੂੰ ਉਡੀਕਦੀਆਂ ਰਹਿੰਦੀਆਂ। ਗੁਲਾਮ ਕੋਲੋਂ ਭਾਨ ਭਨਾਣ ਨਾਲ ਉਨ੍ਹਾਂ ਦਾ ਰੁਪਏ ਪਿਛੇ ਇਕ ਆਨਾ ਬਚ ਜਾਂਦਾ। ਪਿੰਡ ਵਿਚ ਇਕੋ ਹੱਟੀ ਹੈ ਤੇ ਹਟਵਾਣੀਆਂ ਰੁਪਿਆ ਜਾਂ ਨੋਟ ਤਦ ਹੀ ਭੰਨਦਾ ਹੈ ਜੇ ਉਸ ਪਾਸੋਂ ਕੋਈ ਸੌਦਾ ਲਵੇ, ਨਹੀਂ ਤੇ ਆਨਾ ਨਾਲ ਲੈ ਲੈਂਦਾ ਹੈ। ਵਾਹਕਾਂ ਦੇ ਘਰ ਰੁਪਿਆ ਪੈਸਾ ਘੱਟ ਹੀ ਹੁੰਦਾ ਹੈ। ਜੇ ਕੋਈ ਦਾਣਾ ਦੁਣਕਾ ਵੇਚ ਕੇ ਕਿਸੇ ਭਾਗਾਂ ਵਾਲੇ ਦੇ ਹੱਥ ਰੁਪਿਆ ਖੰਡ ਆ ਜਾਵੇ ਤਾਂ ਧੀ ਧਿਆਣ ਦੇ ਹੱਥ ਤੇ ਦੁਆਨੀ ਚੁਆਨੀ ਰੱਖਣ ਲਈ ਭਨਾਣਾ ਪੈ ਹੀ ਜਾਂਦਾ ਹੈ। ਇਸ ਕੰਮ ਲਈ ਗੁਲਾਮ ਚੰਗਾ ਵਸੀਲਾ ਹੈ। ਉਹ ਸਟੇਸ਼ਨ ਤੇ ਕੁਲੀ ਹੈ, ਮਹੀਨੇ ਵਿਚ ਜਿਤਨਾ ਭਾਨ ਉਸ ਪਾਸ ਜਮ੍ਹਾਂ ਹੁੰਦਾ ਹੈ, ਵੱਸ ਲਗਦੇ ਉਹ ਇਸੇ ਤਰ੍ਹਾਂ ਅਮਾਨ ਰੱਖਦਾ ਹੈ। ਉਹਨੂੰ ਭਾਨ ਦਾ ਬੋਝ ਸੰਭਾਲਣ ਦੀ ਤਕਲੀਫ਼ ਤਾਂ ਹੁੰਦੀ ਹੈ, ਪਰ ਇਸ ਤਰ੍ਹਾਂ ਉਹ ਆਪਣੀ ਗਰੀਬ ਬਰਾਦਰੀ ਦੀ ਕੁਝ ਸੇਵਾ ਕਰ ਸਕਦਾ ਹੈ। ਇਸ ਲਈ ਉਸ ਦੇ ਮਨ ਵਿਚ ਕੁਝ ਅਭਿਮਾਨ-ਭਰੀ ਖ਼ੁਸ਼ੀ ਜਿਹੀ ਵੀ ਰਹਿੰਦੀ ਹੈ। ਉਹ ਸੋਚਦਾ ਹੈ ਕਿ ਸਟੇਸ਼ਨ ਤੇ ਉਤਰਨ ਵਾਲੀ ਹਰ ਇਕ ਸਵਾਰੀ ਦਾ ਬਿਨਾ ਲਿਹਾਜ਼ ਮਜ਼ਹਬ ਜਾਂ ਜ਼ਾਤ-ਪਾਤ ਦੇ ਪੈਸਿਆਂ ਦੀ ਖ਼ਾਤਰ ਔਖਾ ਔਖਾ ਭਾਰ ਜੇ ਮੈਂ ਚੁਕਦਾ ਹਾਂ ਤਾਂ ਆਪਣੀ ਬਰਾਦਰੀ ਲਈ ਆਨਿਆਂ ਦੁਆਨੀਆਂ ਦਾ ਭਾਰ ਕੁਝ ਚਿਰ ਚੁਕ ਲਿਆ ਤਾਂ ਕੇਹੜੀ ਗੱਲ ਹੈ। ਇਸ ਗੱਲ ਕਰਕੇ ਹੀ ਪਿੰਡ ਦੇ ਲੋਕਾਂ ਵਿਚ ਉਸ ਦਾ ਕੁਝ ਲਿਹਾਜ਼ ਵੀ ਬਣ ਗਿਆ ਹੈ। ਸਟੇਸ਼ਨ ਤੇ ਜਦ ਉਹ ਭਾਰ ਚੁਕਦਾ ਹੈ ਤਾਂ ਅਕਸਰ ਨੰਗੇ ਪੈਰੀਂ ਹੀ ਹੁੰਦਾ ਹੈ। ਹਾਂ, ਉਸ ਪਾਸ ਇਕ ਕੇਨਵਸ ਦਾ ਬੂਟ ਹੈ, ਜਿਸਨੂੰ ਉਹ ਪਿੰਡ ਜਾਣ ਵਾਲੇ ਦਿਨ ਗਾਚੀ ਲਾ ਕੇ ਚਿੱਟਾ ਕਰ ਲੈਂਦਾ ਹੈ। ਲੱਠੇ ਦੀ ਚਾਦਰ, ਨੀਲੀ ਕਰੇਬ ਦਾ ਕੁਰਤਾ ਤੇ ਇਕ ਮਲਮਲ ਦੀ ਪੱਗ ਉਸ ਦੀ ਸਾਰੀ ਜਾਇਦਾਦ ਹੈ ਜੇਹੜੀ ਉਹ ਇਕ ਲਾਲ ਧਾਰੀ ਵਾਲੇ ਮੈਲੇ ਜਿਹੇ ਦੁਪੱਟੇ ਵਿਚ ਬੰਨ੍ਹ ਕੇ ਚਾਹ ਵਾਲੇ ਪਾਸ ਰਖ ਛਡਦਾ ਹੈ। ਸਰਦੀਆਂ ਦੇ ਦਿਨਾਂ ਵਿਚ ਉਸ ਦੀ ਇਸ ਜਾਇਦਾਦ ਅੰਦਰ ਇਕ ਮਾੜੇ ਜਿਹੇ ਕਮਲ ਦਾ ਵਾਧਾ ਹੋ ਜਾਂਦਾ ਹੈ। ਪਿੰਡ ਜਾਣ ਲਗਿਆਂ ਜਦ ਉਹ ਲੱਠੇ ਦੀ ਚਾਦਰ ਤੋੜ ਬੰਨ੍ਹਦਾ ਤਾਂ ਸਾਰਾ ਭਾਨ ਉਸ ਦੇ ਡਬਿਆਂ ਵਿਚ ਹੀ ਅੜਾ ਲੈਂਦਾ।

ਗੁਲਾਮ ਜਵਾਨ ਬੜਾ ਚੰਗਾ ਹੈ। ਸਰੀਰ ਦਾ ਹਰ ਇਕ ਅੰਗ ਠੀਕ ਢੁਕਵਾਂ ਫਬਵਾਂ, ਕਿਸੇ ਵਿਚ ਕੋਈ ਕੁਣ ਕਸਰ ਨਹੀਂ। ਕੁਲੀਆਂ ਦਾ ਕੰਮ ਕਰਨ ਤੋਂ ਪਹਿਲਾਂ ਘੁਲਦਾ ਘੁਲਦਾ ਵੀ ਰਿਹਾ ਸੀ, ਇਸ ਲਈ ਵੀ ਉਸ ਦਾ ਸਰੀਰ ਚੰਗਾ ਸੰਭਾਲਿਆ ਹੋਇਆ ਹੈ। ਰੰਗ ਵੀ ਉਸ ਦਾ ਗੋਰਾ ਹੈ। ਵਾਹਕਾਂ ਦੀਆਂ ਮੁਟਿਆਰ ਕੁੜੀਆਂ ਨੂੰ ਜੇ ਆਪਣੇ ਗਭਰੂ ਆਪ ਚੁਣਨ ਦਾ ਅਧਿਕਾਰ ਹੋਵੇ, ਜਾਂ ਘਟੋ ਘੱਟ ਜੇ ਉਹ ਆਪਣੇ ਮਾਪਿਆਂ ਨੂੰ ਆਪਣੇ ਬਣਨ ਵਾਲੇ ਸਾਥੀ ਬਾਰੇ ਰਾਏ ਦੇ ਸਕਦੀਆਂ ਹੋਣ, ਤਾਂ ਕਿਸੇ ਮੁਟਿਆਰ ਨੂੰ ਵੀ ਇਹ ਆਖਣ ਵਿਚ ਝਿਜਕ ਨਾ ਹੋਵੇ ਕਿ ਮੈਨੂੰ ਗੁਲਾਮ ਜਿਹਾ ਸੋਹਣਾ ਤੇ ਨਰੋਆ ਲਾੜਾ ਮਿਲੇ ਤਾਂ ਮੈਂ ਖ਼ੁਸ਼ ਹਾਂ। ਗੁਲਾਮ ਦਾ ਹੋਰ ਭੈਣ ਭਰਾ ਕੋਈ ਨਹੀਂ, ਮਾਂ ਤੇ ਪਿਉ ਜੀਉਂਦੇ ਹਨ। ਪਿੰਡ ਸਾਰਾ ਵਾਹਕਾਂ ਦਾ ਹੈ, ਜ਼ਮੀਨ ਸਾਰੀ ਇਕੋ ਸਰਦਾਰ ਦੀ ਹੈ, ਜਿਹੜਾ ਇਸ ਪਿੰਡ ਸਮੇਤ ਲਾਗ-ਚਾਗੇ ਦੇ ਚੁਰਾਸੀਆਂ ਪਿੰਡਾਂ ਦਾ ਮਾਲਕ ਹੈ। ਗੁਲਾਮ ਦਾ ਪਿਉ ਵੀ ਇਕ ਗਰੀਬ ਵਾਹਕ ਸੀ। ਜਿਸ ਵੇਲੇ ਗੁਲਾਮ ਦੀ ਕਮਾਈ ਦੇ ਰੁਪਏ ਜਮ੍ਹਾਂ ਹੋਣ ਲਗੇ ਤਾਂ ਉਸ ਦੇ ਦਿਲ ਵਿਚ ਆਪਣੀ ਜ਼ਮੀਨ ਖਰੀਦਣ ਦੀ ਬੜੀ ਖਾਹਿਸ਼ ਪੈਦਾ ਹੋਈ। ਕਾਸ਼ਤਕਾਰ ਹੋਣ ਕਰਕੇ ਉਸ ਨੂੰ ਖਰੀਦਣ ਵਿਚ ਵੀ ਕੋਈ ਰੁਕਾਵਟ ਨਹੀਂ ਸੀ। ਪਰ ਸਰਦਾਰ ਦੇ ਇਨ੍ਹਾਂ ਚੁਰਾਸੀ ਪਿੰਡਾਂ ਤੋਂ ਬਾਹਰ ਦੂਰ ਕਿਤੇ ਜਾ ਕੇ ਹੀ ਉਸ ਦੀ ਇਹ ਖਾਹਿਸ਼ ਪੂਰੀ ਹੋ ਸਕਦੀ ਸੀ। ਜਦ ਕਦੇ ਉਹ ਇਸ ਤਰ੍ਹਾਂ ਦਾ ਖ਼ਿਆਲ ਕਰਦਾ, ਵਾਹਕਾਂ ਦਾ ਚੌਧਰੀ ਕਾਸਮ ਉਸ ਨੂੰ ਰੋਕ ਦਿੰਦਾ। ਚੌਧਰੀ ਨਾਲ ਉਸ ਦਾ ਚੰਗਾ ਮੇਲ-ਜੋਲ ਸੀ ਤੇ ਇਕ ਦੂਜੇ ਤੋਂ ਨਿਖੜ ਕੇ ਰਹਿਣਾ ਦੋਵੇਂ ਹੀ ਪਸੰਦ ਨਹੀਂ ਸਨ ਕਰਦੇ। ਗੁਲਾਮ ਦੇ ਪਿਉ ਨਬੂ ਦੀ ਜ਼ਮੀਨ ਖਰੀਦਣ ਦੀ ਖ਼ਾਹਿਸ਼ ਉਤੇ ਚੌਧਰੀ ਕਾਸਮ ਦੀ ਮੁਹੱਬਤ ਨੇ ਹਮੇਸ਼ਾ ਆਪਣਾ ਕਾਬੂ ਪਾਈ ਰਖਿਆ। ਜ਼ਮੀਨ ਖਰੀਦਣ ਦੀ ਖਾਹਿਸ਼ ਤੋਂ ਹਟ ਕੇ ਹੁਣ ਨਬੂ ਤੇ ਉਸ ਦੀ ਵਹੁਟੀ ਦੀ ਦੂਜੀ ਖਾਹਿਸ਼ ਇਹ ਸੀ ਕਿ ਗੁਲਾਮ ਨੂੰ ਕਿਸੇ ਚੰਗੇ ਜਿਹੇ ਘਰ ਵਿਚ ਵਿਆਹਿਆ ਜਾਵੇ ਤੇ ਨਿਕਾਹ ਧੂਮ ਧਾਮ ਨਾਲ ਹੋਵੇ।

ਪੈਸਿਆਂ ਕਰਕੇ ਨਬੂ ਵਲ ਸਾਰੇ ਪਿੰਡ ਦੀ ਖਿੱਚ ਵਧ

ਗਈ। ਹੁਣ ਉਸਨੂੰ ਲੋਕ ਨਵਾਬ ਖਾਨ ਕਰਕੇ ਬੁਲਾਣ ਲੱਗ ਪਏ। ਚੌਧਰੀ ਕਾਸਮ ਤਾਂ ਹੁਣ ਉਸ ਦਾ ਪੱਕਾ ਯਾਰ ਹੋ ਗਿਆ। ਚੌਧਰੀ ਭਾਵੇਂ ਚੌਧਰੀ ਤਾਂ ਸੀ, ਪਰ ਵਡੇ ਕਬੀਲੇ ਵਾਲਾ ਸਫ਼ੈਦ-ਪੋਸ਼ ਹੋਣ ਕਰਕੇ ਖਰਚ ਪਠੇ ਵਲੋਂ ਥੁੜਿਆ ਹੀ ਰਹਿੰਦਾ ਸੀ। ਵਾਹੀ ਹੀ ਵਾਹੀ ਸੀ, ਹੋਰ ਕੋਈ ਵਸੀਲਾ ਨਹੀਂ ਸੀ। ਜਿਨ੍ਹਾਂ ਵਾਹਕਾਂ ਦੇ ਮੁੰਡੇ ਸਿਆਣੇ ਹੋ ਕੇ ਅੰਦਰ ਬਾਹਰ ਨਿਕਲ ਗਏ ਹਨ, ਉਹ ਕਿਤੇ ਨਾ ਕਿਤੇ ਚਵ੍ਹਾਂ ਪੈਸਿਆਂ ਦਾ ਮੂੰਹ ਵੇਖ ਲੈਂਦੇ ਹਨ, ਪਰ ਕਾਸਮ ਦਾ ਮੁੰਡਾ ਅਜੇ ਕੋਈ ਐਡਾ ਸਿਆਣਾ ਨਹੀਂ ਸੀ ਹੋਇਆ। ਪਲੇਠੀ ਦੀ ਉਸ ਦੀ ਧੀ ਹੈ ਭਾਗੀ ਜੇਹੜੀ ਹੁਣ ਮਾਂ ਨਾਲੋਂ ਸਿਰ ਕਢਦੀ ਹੈ। ਭਾਗੀ ਤੇ ਗੁਲਾਮ ਇਕੱਠੇ ਹੀ ਖੇਡ, ਵਡੇ ਹੋਏ ਹਨ। ਘਰ ਤਾਂ ਭਾਵੇਂ ਨਾਲ ਨਹੀਂ ਸਨ ਪਰ ਆਣ ਜਾਣ ਜੋ ਬਹੁਤ ਹੋਇਆ। ਹੁਣ ਜਿਸ ਦਿਨ ਤੋਂ ਭਾਗੀ ਮੁਟਿਆਰ ਹੋ ਗਈ ਹੈ, ਉਸ ਦੀ ਮਾਂ ਉਸ ਦਾ ਖੁਲ੍ਹਾ ਬਾਹਰ ਤੁਰਨਾ ਫਿਰਨਾ ਪਸੰਦ ਨਹੀਂ ਕਰਦੀ। ਗੁਲਾਮ ਜਦੋਂ ਹਾਲਾਂ ਸਟੇਸ਼ਨ ਤੇ ਨਹੀਂ ਸੀ ਗਿਆ ਤਾਂ ਚੌਧਰੀ ਦੀ ਘਰ ਵਾਲੀ ਕਈ ਵੇਰਾਂ ਗੁਲਾਮ ਨੂੰ ਸੱਦ ਭੇਜਦੀ ਸੀ ਕਿ ਆਣ ਕੇ ਜ਼ਰਾ ਡੰਗਰਾਂ ਨੂੰ ਪਾਣੀ ਵਿਖਾ ਜਾਵੇ, ਚੌਧਰੀ ਤੇ ਚੌਧਰਮੇ ਵਿਚ ਹੀ ਰੁਝਿਆ ਰਹਿੰਦਾ ਹੈ। ਗੁਲਾਮ ਨੂੰ ਸੱਦਣ ਲਈ ਵੀ ਅਕਸਰ ਕਰਕੇ ਭਾਗੀ ਨੂੰ ਹੀ ਭੇਜਦੀ ਸੀ। ਪਰ ਹੁਣ ਜਿਸ ਦਿਨ ਗੁਲਾਮ ਘਰ ਹੋਵੇ ਉਸ ਦਿਨ ਖਾਸ ਤੌਰ ਤੇ ਭਾਗੀ ਦਾ ਉਨ੍ਹਾਂ ਦੇ ਘਰ ਜਾਣਾ ਭਾਗੀ ਦੀ ਮਾਂ ਪਸੰਦ ਨਹੀਂ ਸੀ ਕਰਦੀ। ਪਰ ਪਤਾ ਨਹੀਂ ਕੀ ਗੱਲ ਹੈ, ਭਾਗੀ ਹੁਣ ਅਜਿਹੇ ਮੌਕੇ ਤੇ ਗੁਲਾਮ ਦੇ ਘਰ ਜਾਣ ਲਈ ਕੋਈ ਨਾ ਕੋਈ ਬਹਾਨਾ ਢੂੰਡਦੀ ਰਹਿੰਦੀ। ਪਹਿਲਾਂ ਜਦੋਂ ਉਸ ਦੀ ਮਾਂ ਗੁਲਾਮ ਨੂੰ ਬੁਲਾਣ ਲਈ ਜਾਣ ਵਾਸਤੇ ਆਖਦੀ ਹੁੰਦੀ ਸੀ ਤਾਂ ਭਾਗੀ ਕਈ ਵੇਰਾਂ ਘੁਸਾਈ ਮਾਰ ਛਡਦੀ ਤੇ ਆਪਣੇ ਨਿੱਕੇ ਭਰਾ ਨੂੰ ਭੇਜ ਦਿੰਦੀ। ਇਸ ਗਲੋਂ ਕਈ ਵੇਰ ਉਹ ਮਾਂ ਤੋਂ ਝਾੜਾਂ ਵੀ ਖਾਂਦੀ। ਪਰ ਹੁਣ ਇਸ ਦੇ ਉਲਟ ਗੱਲ ਹੈ।

ਇਕ ਦਿਨ ਪਿੰਡ ਦੀਆਂ ਬਹੁਤ ਸਾਰੀਆਂ ਮੁਟਿਆਰਾਂ ਨਾਲ ਭਾਗੀ ਖੂਹ ਤੋਂ ਪਾਣੀ ਦੇ ਦੋ ਘੜੇ ਚੁੱਕੀ ਆ ਰਹੀ ਸੀ ਕਿ ਉਸ ਨੇ ਗੁਲਾਮ ਨੂੰ 'ਇਕ ਬੰਨਿਉਂ' ਪਿੰਡ ਵਲ ਆਉਂਦਾ ਵੇਖਿਆ। ਉਸ ਦੇ ਪੈਰੀਂ ਚਿਟੇ ਬੂਟ, ਤੇ ਲੱਠੇ ਦੀ ਚਾਦਰ, ਗਲ ਵਿਚ ਨੀਲੀ ਕਰੇਬ ਦਾ ਕੁਰਤਾ ਤੇ ਸਿਰ ਤੇ ਮਾਇਆ ਵਾਲੀ ਬਰੀਕ ਮਲਮਲ ਦੀ ਪਗੜੀ ਸੀ, ਜਿਸ ਦਾ ਲੰਮਾ ਤੁੱਰਾ ਸਰੂ ਵਾਂਗ ਨਿਕਲਿਆ ਹੋਇਆ ਸੀ। ਇਸ ਵੇਲੇ ਚੋਰ ਚਿਰ ਪਿਛੋਂ ਛੁੱਟੀ ਆਏ ਫ਼ੌਜੀ ਸਿਪਾਹੀ ਦੀ ਸ਼ਾਨ ਨਾਲੋਂ ਗੁਲਾਮ ਦੀ ਸ਼ਾਨ ਕਿਸੇ ਤਰ੍ਹਾਂ ਘੱਟ ਨਹੀਂ ਸੀ। ਉਸ ਦੀ ਨਜ਼ਰ ਵੀ ਭਾਗੀ ਤੇ ਪਈ। ਭਾਗੀ ਉਸ ਨੂੰ ਅੱਜ ਉਹ ਪਹਿਲੀ ਨਿੱਕੇ ਹੁੰਦੇ ਦੀ ਭਾਗੀ ਨਾਲੋਂ ਕੁਝ ਹੋਰ ਹੀ ਤਰ੍ਹਾਂ ਦੀ ਭਾਗੀ ਨਜ਼ਰ ਆਈ। ਉਹ ਖੜੋ ਗਿਆ, ਉਸ ਦਾ ਚਿਤ ਕੁਝ ਹੋਰ ਚਿਰ ਭਾਗੀ ਵਲ ਵੇਖਣ ਨੂੰ ਕਰਦਾ ਸੀ, ਪਰ ਖਬਰੇ ਕੀ ਸੋਚ ਕੇ ਉਸ ਨੇ ਨੀਵੀਂ ਪਾ ਲਈ ਤੇ ਪਿੰਡ ਦੇ ਅੰਦਰ ਵੜ ਗਿਆ। ਜਿਸ ਵੇਲੇ ਤੱਕ ਉਸ ਦੀ ਕੰਡ ਨਜ਼ਰ ਆਉਂਦੀ ਰਹੀ, ਭਾਗੀ ਬਚਾਵੀਂ ਨਜ਼ਰ ਨਾਲ ਉਸ ਵਲ ਪਿਛੋਂ ਵੇਖਦੀ ਰਹੀ। ਇਕ ਦੋ ਕੁੜੀਆਂ ਭਾਗੀ ਦੇ ਉਚੇਚੇ-ਪਨ ਨੂੰ ਜ਼ਰਾ ਮਾਸਾ ਤਾੜ ਵੀ ਗਈਆਂ। ਭਾਗੀ ਦਾ ਇਕ ਘੜਾ ਉਸ ਦੀ ਮਾਂ ਨੇ ਉਸ ਦੇ ਸਿਰ ਤੋਂ ਲਾਹਿਆ ਤੇ ਦੂਜਾ ਉਸ ਨੇ ਆਪ ਲਾਹ ਕੇ ਚੌਕੇ ਤੇ ਰਖਿਆ। "ਮਾਂ ਮੈਂ ਤਾਈ ਦੇ ਘਰ ਚਲੀ ਆਂ।"

ਭਾਗੀ ਨੇ ਮਾਂ ਦਾ ਜੁਆਬ ਨਹੀਂ ਉਡੀਕਿਆ ਤੇ ਘਰੋਂ ਬਾਹਰ ਨਿਕਲ ਗਈ। ਭਾਗੀ ਦੇ ਪੈਰਾਂ ਵਿਚ ਉਤਸ਼ਾਹ ਪਰ ਮਨ ਵਿਚ ਕੁਝ ਧੜਕਣ ਹੈ, ਜਿਸ ਦਾ ਪਤਾ ਚੇਹਰਿਉਂ ਲਗਦਾ ਹੈ। ਭਾਗੀ ਅੰਦਰ ਵੜੀ, ਗੁਲਾਮ ਮੰਜੇ ਤੇ ਬੈਠਾ ਚਿਟੇ ਬੂਟ ਦੇ ਤਸਮੇਂ ਖੋਲ੍ਹਦਾ ਸੀ ਤੇ ਉਸ ਦੀ ਮਾਂ ਭੁੰਜੇ ਹੀ ਬੈਠੀ ਆਨਿਆਂ ਦੁਆਨੀਆਂ ਦੀਆਂ ਢੇਰੀਆਂ ਲਾ ਲਾ ਗਿਣ ਗਿਣ ਕੇ ਇਕ ਮਿੱਟੀ ਦੀ ਡੋਲੀ ਵਿਚ ਪਾਈ ਜਾਂਦੀ ਸੀ।

ਭਾਗੀ ਨੇ ਹੱਸ ਕੇ ਕਿਹਾ, "ਤਾਈ ਤੇ ਬੜੀ ਸ਼ਾਹਣੀ ਹੋ ਗਈ ਹੈ, ਗੁਲਾਮ ਕਦੋਂ ਆਇਐ ?"

"ਹੁਣੇ ਆਣ ਕੇ ਬੈਠਾ ਈ ਏ ਪੁੱਤਰ।" ਗੁਲਾਮ ਆਪਣੀ ਮਾਂ ਦੇ ਮੂੰਹੋਂ ਇਹ ਲਫ਼ਜ਼ ਸੁਣ ਕੇ ਕਹਿਣ ਲੱਗਾ, ਇਹ ਵੇਖਦੀ ਸੀ ਕਿ," ਫਿਰ ਭਾਗੀ ਵੱਲ ਤੱਕ ਕੇ, "ਤੂੰ ਘੜੇ ਜੋ ਚੁੱਕੀ ਆਉਂਦੀ ਸੈਂ।"

ਇਹ ਪਹਿਲੀ ਵੇਰ ਸੀ, ਜਦੋਂ ਭਾਗੀ ਦੇ ਇਹ ਜਾਣਦਿਆਂ ਹੋਇਆਂ ਵੀ ਕਿ ਗੁਲਾਮ ਹੁਣੇ ਉਸ ਦੇ ਵੇਖਦਿਆਂ ਹੀ ਆਇਆ ਹੈ, ਫਿਰ ਇਹ ਸੁਤੇ ਸਿਧ ਹੀ, ਪਰ ਗੁਲਾਮ ਦੇ ਇਹ ਕਹਿਣ ਤੇ ਕਿ "ਤੂੰ ਘੜੇ ਜੋ ਚੁੱਕੀ ਆਉਂਦੀ ਸੈਂ। ਭਾਗੀ ਕੁਝ ਸ਼ਰਮਿੰਦੀ ਜਿਹੀ ਹੋ ਗਈ। ਦੋਹਾਂ ਇਕ ਦੂਜੇ ਨੂੰ ਵੇਖਿਆ ਤੇ ਸੀ ਹੀ।

ਗੁਲਾਮ ਦੀ ਮਾਂ ਨੇ ਜਦ ਮਿੱਟੀ ਦੀ ਡੋਲੀ ਅੰਦਰ ਰੱਖਣ ਲਈ ਚੁੱਕੀ ਤਾਂ ਭਾਗੀ ਨੇ ਇਕ ਵਾਰੀ ਬੜੇ ਧਿਆਨ

ਨਾਲ ਉਸ ਵਿਚ ਪਏ ਰੁਪਏ, ਨੋਟਾਂ ਤੇ ਭਾਨ ਨੂੰ ਵੇਖਿਆ। ਗੁਲਾਮ ਦੇ ਦੁਪੱਟੇ ਨਾਲ ਨਾਖਾਂ ਬੱਧੀਆਂ ਸਨ, ਉਸ ਦੀ ਮਾਂ ਨੇ ਭਾਗੀ ਨੂੰ ਕਿਹਾ, ਲੈ ਪੁੱਤਰਾ, ਇਹ ਘਰ ਲੈ ਜਾ।" ਭਾਗੀ ਨੇ ਕਿਹਾ, "ਨਾ ਤਾਈ ਤੁਸੀਂ ਆਪ ਖਾਉ।" "ਨਹੀਂ ਇਹ ਮੁੰਡਿਆਂ ਕੁੜੀਆਂ ਦਾ ਖੇਬਾ ਹੈ, ਲੈ ਜਾ ਘਰ।" ਮਾਂ ਦੀ ਗੱਲ ਸੁਣ ਕੇ ਗੁਲਾਮ ਨੇ ਕਿਹਾ, "ਚਲੀ ਕਿਥੇ ਜਾਏ, ਘਰ ਤੇ ਮਾਂ ਇਸ ਨੂੰ ਕਿਸੇ ਨਾ ਕਿਸੇ ਕੰਮ ਹੀ ਲਾਈ ਰਖਦੀ ਹੈ, ਹੁਣੇ ਪਾਣੀ ਭਰ ਕੇ ਆਈ ਹੈ। ਤੂੰ ਇਸਨੂੰ ਝੱਟ ਇਥੇ ਬਹਿਣ ਦੇਹ, ਜਦੋਂ ਜਾਵੇਗੀ ਤਾਂ ਨਾਖਾਂ ਵੀ ਲੈ ਜਾਵੇਗੀ।"

ਗੁਲਾਮ ਦੀ ਇਸ ਹਮਦਰਦੀ ਵਿਚ ਭਾਗੀ ਨੂੰ ਖਬਰੇ ਕੀ ਡਰ ਦਿਸਿਆ, ਉਹ ਝੱਟ ਇਹ ਆਖ ਕੇ 'ਤਾਈ ਮੈਂ ਚੱਲੀ ਆਂ' ਬੂਹਿਉਂ ਬਾਹਰ ਨਿਕਲ ਗਈ। ਤਾਈ ਨੂੰ ਨਾਖਾਂ ਲਈ ਪਿਛੇ ਆਉਂਦੀ ਵੇਖ ਕੇ ਭਾਗੀ ਨੇ ਕਿਹਾ, ਆਪੇ ਗੁਲਾਮ ਹੱਥ ਭੇਜ ਦਈਂ।"

ਗੁਲਾਮ ਰਾਤੀਂ ਜਾ ਕੇ ਨਾਖਾਂ ਦੇ ਆਇਆ। ਅਗੇ ਉਹ ਉਨ੍ਹਾਂ ਦੇ ਘਰ ਬਹੁਤ ਚਿਰ ਬੈਠਾ ਰਹਿੰਦਾ ਸੀ, ਪਰ ਅੱਜ ਉਹ ਤੁਰਤ ਪਰਤ ਆਇਆ।

——

ਚੌਧਰੀ ਕਾਸਮ ਬੜਾ ਅੜਿਆ। ਗੁਲਾਮ ਦੇ ਪਿਉ ਨਬੂ ਨਾਲ ਸ਼ੁਰੂ ਵਿਚ ਚੌਧਰੀ ਦੇ ਯਰਾਨੇ ਦੀ ਵੱਡੀ ਵਜ੍ਹਾ ਇਹ ਸੀ ਕਿ ਨਬੂ ਬੜਾ ਗ਼ਰੀਬ ਸੀ ਤੇ ਹਮੇਸ਼ਾਂ ਚੌਧਰੀ ਦੀਆਂ ਵਗਾਰਾਂ ਕਟਦਾ ਸੀ। ਗੁਲਾਮ ਦੀ ਕਮਾਈ ਨਾਲ ਨਬ ਨੇ ਜਦ ਪਰ ਛੰਡੇ ਤਾਂ ਇਸ ਵੇਲੇ ਚੌਧਰੀ ਨੂੰ ਯਰਾਨਾ ਰੱਖਣਾ ਹੋਰ ਵੀ ਪੁਜਦਾ ਸੀ। ਨਬੂ ਤੋਂ ਉਹ ਪੈਸਾ ਟਕਾ ਵੀ ਵੇਲੇ-ਕੁਵੇਲੇ ਵਰਤ ਲੈਂਦਾ ਸੀ। ਪਰ ਕਾਸਮ ਖਾਨ ਨੂੰ ਇਹ ਕਦੇ ਵੀ ਖ਼ਿਆਲ ਨਹੀਂ ਸੀ ਕਿ ਨਬੂ ਦੇ ਪੁੱਤਰ ਗੁਲਾਮ ਕੁਲੀ ਨਾਲ ਉਸ ਦੀ ਧੀ ਭਾਗੀ ਦੇ ਨਿਕਾਹ ਵਾਸਤੇ ਕੋਈ ਉਸ ਨੂੰ ਆਖਣ ਦੀ ਹਿੰਮਤ ਕਰ ਸਕਦਾ ਹੈ। ਮੁਹੱਬਤ ਥੂਮ ਦੀ ਤੁਰੀ ਹੈ, ਜਿਸ ਦੀ ਵਾਸ਼ਨਾ ਲੁਕਾਈ ਨਹੀਂ ਜਾ ਸਕਦੀ। ਸੰਕੋਚ ਇਕ ਪਿਆਰ ਢੰਡੋਰਾ ਹੈ, ਜੋ ਬਿਨਾਂ ਚੋਟ ਲਾਏ ਡੌਂਡੀ ਪਿਟਾਂਦਾ ਹੈ। ਗੁਲਾਮ ਦੇ ਭਾਗੀ ਦੇ ਇਕ ਦੂਜੇ ਨੂੰ ਖੁਲ੍ਹਿਆਂ ਮਿਲਣ ਦੇ ਰਾਹ ਵਿਚ ਜਿਤਨੀਆਂ ਬੰਦਸ਼ਾਂ ਲੱਗੀਆਂ, ਉਹ ਸਭ ਉਨ੍ਹਾਂ ਦੀ ਪ੍ਰਸਪਰ ਮੁਹੱਬਤ ਦੀ ਮਸ਼ਹੂਰੀ ਦਾ ਕਾਰਨ ਹੋਈਆਂ।

ਕਾਸਮ ਖਾਨ ਭਾਂਵੇਂ ਵਾਹਕਾਂ ਦਾ ਹੀ ਚੌਧਰੀ ਸੀ, ਪਰ ਚੌਧਰੀ ਤਾਂ ਸੀ। ਸਫ਼ੈਦ-ਪੋਸ਼ਾਂ ਵਾਲੀਆਂ ਸਾਰੀਆਂ ਆਦਤਾਂ ਉਸ ਵਿਚ ਸਨ। ਉਧਾਰ ਲੈ ਕੇ ਵਾਪਸ ਨਾ ਦੇਣਾ, ਕਿਸੇ ਨੂੰ ਕੋਈ ਨਾ ਕੋਈ ਵਗਾਰ ਪਾਈ ਰੱਖਣਾ, ਝੂਠੀ ਸੱਚੀ ਗਵਾਹੀ ਲਈ ਸਿਰਫ ਦੋ ਡੰਗ ਦੀ ਰੋਟੀ ਖਾ ਕੇ ਹੀ ਤਿਆਰ ਰਹਿਣਾ। ਪਰ੍ਹੇ ਵਿਚ ਬਹਿ ਕੇ ਆਪਣੀ ਖ਼ਾਨਦਾਨੀ ਦੀਆਂ ਗੱਲਾਂ ਕਰਨੀਆਂ। ਇਤਨੇ ਬਗ਼ੈਰ ਉਸ ਦਾ ਗੁਜ਼ਾਰਾ ਵੀ ਨਹੀਂ ਸੀ ਚਲਦਾ ਕਿਉਂਕਿ ਅਗਲੀ ਫਸਲ ਪੱਕਣ ਤੋਂ ਪਹਿਲਾਂ ਹੀ ਉਹਦੇ ਦਾਣੇ ਮੁੱਕ ਜਾਂਦੇ ਸਨ।

ਪੁੱਤਰ-ਪਿਆਰ, ਫ਼ਕੀਰਨੀ ਵਿਚ ਰਾਣੀ ਨਾਲੋਂ ਘੱਟ ਨਹੀਂ ਹੁੰਦਾ, ਸਗੋਂ ਵੱਧ ਹੀ ਹੁੰਦਾ ਹੈ। ਮੰਗਤੀ ਆਪਣੀਆਂ ਅੱਖੀਆਂ ਦੇ ਸਾਰੇ ਮੋਤੀ ਹੰਝੂਆਂ ਦੀ ਸ਼ਕਲ ਵਿਚ ਪੁੱਤਰ ਲਈ ਇਕ ਚੱਪਾ ਟੁੱਕਰ ਲੈਣ ਵਾਸਤੇ ਲੁਟਾ ਦਿੰਦੀ ਹੈ। ਪੁੱਤਰ ਲਈ ਉਸ ਦੀ ਛਾਤੀ ਵਿਚ ਵੀ ਉਤਨੀ ਹੀ ਨਿੱਘ ਹੈ, ਜਿਤਨੀ ਕਿਸੇ ਧਨਾਢ ਮਾਂ ਦੀ ਛਾਤੀ ਵਿਚ। ਗੁਲਾਮ ਦੀ ਮਾਂ ਨੇ ਗਰੀਬੀ ਦੇ ਦਿਨ ਕੱਟੇ ਹਨ। ਉਸ ਦੇ ਕੁਲੀ ਪੁੱਤਰ ਨੇ ਉਸ ਦੀ ਗਰੀਬੀ ਦਾ ਦੁਖ ਕੱਟਿਆ ਹੈ। ਅਜੇਹੇ ਪੁੱਤਰ ਦੀ ਖ਼ਾਹਿਸ਼ ਪੂਰੀ ਕਰਨ ਲਈ ਉਹ ਕੀ ਕੁਝ ਨਹੀਂ ਕਰ ਸਕਦੀ। ਉਹ ਜਾਨ ਗਈ ਸੀ ਕਿ ਗੁਲਾਮ ਭਾਗੀ ਵਾਸਤੇ ਤੇ ਭਾਗੀ ਗੁਲਾਮ ਵਾਸਤੇ ਹੈ। ਵਿਚੋ-ਵਿਚ ਦੋਵੇਂ ਇਕ ਦੂਜੇ ਲਈ ਤੜਪ ਰਹੇ ਹਨ। ਚੌਧਰਾਣੀ ਨੂੰ ਮਨਾ ਕੇ ਉਸ ਨੇ ਕਾਫ਼ੀ ਰਸਤਾ ਸਾਫ ਕਰ ਲਿਆ ਸੀ ਪਰ ਚੌਧਰੀ ਦੇ ਕੰਨ ਅਜੇ ਗੱਲ ਨਹੀਂ ਸੀ ਚੜ੍ਹੀ।

ਇਕ ਦਿਨ ਘਰ ਵਿਚ ਰੋਟੀ ਖਾ ਕੇ ਬੈਠੇ ਸਨ। ਭਾਗੀ ਵੇਹੜੇ ਵਿਚ ਹੋਲਾਂ ਭੁੰਨਦੀ ਸੀ। ਚੌਧਰਿਆਣੀ ਨੇ ਚੌਧਰੀ ਨੂੰ ਕਿਹਾ, "ਭਾਗੀ ਲਈ ਕੋਈ ਆਹਰ ਕਰਨਾ ਸੀ, ਹੁਣ ਤੇ ਕੋਠੇ ਜਿੱਡੀ ਹੋ ਗਈ ਹੈ।" "ਮੈਨੂੰ ਆਪ ਫਿਕਰ ਹੈ, ਪਰ ਹੁਣ ਫਸਲ ਵਾੜੀ ਸਾਂਭ ਕੇ ਹੀ ਕੁਝ ਸੋਚਾਂਗੇ।" ਚੌਧਰੀ ਨੇ ਕਿਹਾ।

"ਪਰ ਕੁਝ ਹੱਥ ਪੱਲੇ ਵੀ ਹੋਣਾ ਚਾਹੀਦਾ ਹੈ। ਫਸਲ ਤੇ ਹੀ ਤੱਕ ਹੈ, ਪਰ ਉਹ ਤੇ ਨਾਲ ਨਾਲ ਹੀ ਖਾਧੀ ਜਾ ਰਹੀ ਹੈ। ਦਾਣੇ ਮੁੱਕਿਆਂ ਅੱਜ ਸੱਤ ਦਿਨ ਹੋ ਚਲੇ ਹਨ ਇਕ ਭਰੀ ਰੋਜ਼ ਕੁੱਟ ਸੁੱਕਾ ਕੇ ਪੀਹ ਕੇ ਪਕਾਈਦਾ ਹੈ।"

ਚੌਧਰੀ ਘਰ ਦੀ ਇਸ ਹਾਲਤ ਤੋਂ ਬੇ-ਖਬਰ ਨਹੀਂ ਸੀ, ਪਰ ਫਿਰ ਵੀ ਚੌਧਰਾਣੀ ਦੇ ਜਤਾਣ ਨੇ ਉਸ ਨੂੰ ਸੋਚ ਵਿਚ ਪਾ ਦਿਤਾ।

"ਨਬੂ ਹੀ ਹੈ" ਚੌਧਰੀ ਨੇ ਕਿਹਾ।

"ਉਨ੍ਹਾਂ ਵਿਚਾਰਿਆਂ ਨੂੰ ਮੁੜ ਮੁੜ ਵਗਾਰ ਪਾਣੀ ਠੀਕ ਨਹੀਂ, ਅਗੇ ਉਨ੍ਹਾਂ ਦਾ ਕੁਝ ਲੇਖਾ ਅਜੇ ਦੇਣਾ ਵੀ ਹੈ।" ਚੌਧਰਾਣੀ ਦੀ ਗੱਲ ਸੁਣ ਕੇ ਉਬਾਸੀ ਲੈਂਦਿਆਂ ਚੌਧਰੀ ਨੇ ਕਿਹਾ, ਤੇਰੀ ਗੱਲ ਹੈ ਤੇ ਠੀਕ।"

"ਪਰ੍ਹਾ ਗੁਲਾਮ ਨਾਲ ਹੀ....." ਚੌਧਰਾਣੀ ਗੱਲ ਪੂਰੀ ਕਰਨੋਂ ਝੁਕ ਗਈ।

ਚੌਧਰੀ ਨੇ ਤਮਕ ਵਿਚ ਆ ਕੇ ਕਿਹਾ, "ਕੀ ਆਖਿਆ ਈ, ਫਿਰ ਗੱਲ ਨਾ ਕਰੀਂ !"

"ਇਸ ਵਿਚ ਨੁਕਸਾਨ ਕੀ ਹੈ ?"

"ਇਕ ਕੁਲੀ ਨਾਲ ਕਾਸਮ ਦੀ ਧੀ ਦਾ ਨਿਕਾਹ।" ਚੌਧਰੀ ਨੇ ਗੁੱਸੇ ਵਿਚ ਇਹ ਗੱਲ ਇਤਨੀ ਉੱਚੀ ਆਖੀ ਕਿ ਇਸ ਦੀ ਆਵਾਜ਼ ਬਾਹਰ ਵੇਹੜੇ ਵਿਚ ਪਹੁੰਚ ਗਈ।

"ਹੱਛਾ ਫਿਰ ਜਦ ਧੀ ਨੇ ਮੂੰਹ ਚੜ੍ਹ ਆਖਿਆ ਤਾਂ।" ਚੌਧਰਾਣੀ ਨੇ ਇਹ ਗੱਲ ਹੌਲੀ ਜਿਹੀ ਆਖੀ।

"ਮੈਂ ਦੋਹਾਂ ਦੀ ਗਿੱਚੀ ਮਰੋੜ ਦਿਆਂਗਾ," ਚੌਧਰੀ ਨੇ ਉਸੇ ਤਰ੍ਹਾਂ ਉੱਚਾ ਗੁੱਸੇ ਵਿਚ ਆਖਦਿਆਂ ਫਿਰ ਕਿਹਾ, "ਤੂੰ ਸਾਡੇ ਪੁਰਾਣੇ ਘਰਾਨੇ ਵਿਚ ਵੀ ਫਿੱਕ ਪਾਵੇਂਗੀ।"

ਚੌਧਰੀ ਉਸੇ ਤਰ੍ਹਾਂ ਮੰਜੀ ਤੇ ਲੰਮਾ ਪਿਆ ਵਿਸ ਘੋਲ ਰਿਹਾ ਸੀ। ਚੌਧਰਾਣੀ ਉਠ ਕੇ ਵੇਹੜੇ ਵਿਚ ਚਲੀ ਗਈ। ਮੁੜ ਕੇ ਆਈ ਤਾਂ ਚੌਧਰੀ ਘੁਰਾੜੇ ਮਾਰਦਾ ਸੀ। ਮੁੜ ਕੇ ਉਹ ਫਿਰ ਬਾਹਰ ਚਲੀ ਗਈ। ਹੁਣ ਉਸ ਨੂੰ ਭਾਗੀ ਨੇ ਕਿਹਾ, "ਮਾਂ ! ਅੱਬਾ ਆਖਦਾ ਸੀ ਦੋਹਾਂ ਦੀ ਗਿਚੀ ਮਰੋੜ ਦਿਆਂਗਾ, ਉਹ ਇਕ ਦੀ ਮਰੋੜ ਦਏ, ਦੂਏ ਦੀ ਆਪੇ ਮਰੋੜੀ ਜਾਵੇਗੀ।"

"ਚੁਪ ਕਰ ਤੇਰੀ ਜੀਭ ਬੜੀ ਲੰਮੀ ਹੁੰਦੀ ਜਾਂਦੀ ਏ ! ਉਹ ਤੇ ਮੇਰੀ ਤੇ ਤੇਰੀ ਗਿਚੀ ਆਖਦਾ ਸੀ, ਤੂੰ ਐਡੀ ਕਿਥੋਂ ਹੀਰ ਜੰਮ ਪਈ ਏਂ ਗੱਲਾਂ ਕਰਨ ਵਾਲੀ, ਮੈਂ ਜੇ ਪਈ ਖਪਦੀ ਹਾਂ।"

ਮਾਂ ਦੀ ਇਹ ਝਾੜ ਸੁਣ ਕੇ ਭਾਗੀ ਸਹਿਮ ਗਈ। ਇਸ ਗੱਲ ਤੋਂ ਕੋਈ ਇਕ ਮਹੀਨਾ ਪਿਛੋਂ ਇਕ ਦਿਨ ਚੌਧਰਾਣੀ ਦੇ ਕੰਨੀਂ ਆਵਾਜ਼ ਪੈ ਗਈ ਕਿ ਗੁਲਾਮ ਆਖਦਾ ਹੈ—'ਜੇ ਭਾਗੀ ਨੂੰ ਸਿਧੇ ਹਥੀਂ ਮੇਰੇ ਨਾਲ ਨਾ ਨਿਕਾਹਿਆ ਗਿਆ ਤਾਂ ਮੈਂ ਉਸ ਨੂੰ ਚੁਕ ਕੇ ਲੈ ਜਾਵਾਂਗਾ, ਉਹ ਉਂਜ ਵੀ ਮੇਰੇ ਨਾਲ ਜਾਣ ਨੂੰ ਤਿਆਰ ਹੈ।'

ਚੌਧਰੀ ਵੀ ਕਿਤਿਉਂ ਇਹ ਗੱਲ ਸੁਣ ਕੇ ਖਪਦਾ ਖਿਝਦਾ ਘਰ ਆਇਆ। ਚੌਧਰਾਣੀ ਨਾਲ ਉਸ ਗੱਲ ਤਾਂ ਕੋਈ ਨਾ ਕੀਤੀ, ਪਰ ਵਟਿਆ ਤਾਂ ਉਹ ਦਿਸਦਾ ਹੀ ਸੀ।

ਚੌਧਰਾਣੀ ਨੇ ਮੌਕਾ ਤਾੜ ਕੇ ਕਿਹਾ, "ਮੈਂ ਭਾਗੀ ਨੂੰ ਟੋਹਿਆ ਸੀ, ਉਸ ਵਿਚਾਰੀ ਨੂੰ ਤਾਂ ਕੋਈ ਪਤਾ ਹੀ ਨਹੀਂ।"

ਚੌਧਰੀ ਨੇ ਕਿਹਾ, "ਕਿਧਰੇ ਇਤਬਾਰ ਈ ਨਾਂ ਜਮਾਂਦੀ ਹੋਵੇ !"

"ਨਹੀਂ, ਅਜੇਹੀਆਂ ਦੇ ਤੌਰ ਤਰੀਕੇ ਈ ਹੋਰ ਹੁੰਦੇ ਨੇ।"

ਚੌਧਰਾਣੀ ਦੀ ਗੱਲ ਸੁਣ ਕੇ ਚੌਧਰੀ ਕੁਝ ਅਫਸੋਸਿਆ ਗਿਆ ਕਿ ਮੈਂ ਆਪਣੀ ਧੀ 'ਤੇ ਸ਼ੱਕ ਕਿਉਂ ਕੀਤਾ ਹੈ। ਪਰ ਉਹ ਸਾਰੀ ਰਾਤ ਸੋਚਦਾ ਹੀ ਰਿਹਾ। ਉਹ ਸ਼ੱਕ ਨੂੰ ਜਿੰਨਾ ਆਪਣੇ ਮਨ 'ਚੋਂ ਕਢਦਾ ਰਿਹਾ ਹੈ, ਹੋਰ ਸ਼ੱਕੀ ਹੁੰਦਾ ਜਾਂਦਾ ਹੈ। ਮਾਵਾਂ ਧੀਆਂ ਦੋਹਾਂ ਉਤੇ ਸ਼ੱਕ ਕਰਨ ਲੱਗ ਪਿਆ। ਸਾਰੀ ਰਾਤ ਦੀ ਉਧੇੜ-ਬੁਣ ਵਿਚ ਉਸ ਨੂੰ ਨੀਂਦਰ ਹੀ ਨਾ ਆਈ। ਸਵੇਰੇ ਜਾਗਦਿਆਂ ਉਸ ਨੇ ਆਪਣੀ ਜਨਾਨੀ ਨੂੰ ਬੁਲਾਇਆ ਤੇ ਕਹਿਣ ਲੱਗਾ, "ਭਾਗੀ ਦੀਏ ਮਾਉ, ਪਰੇ ਕਰ ਈ ਛਡੀਏ, ਗੁਲਾਮ ਮੁੰਡਾ ਤੇ ਚੰਗਾ ਹੈ।"

ਚੌਧਰਾਣੀ ਨੇ ਕਿਹਾ, "ਨਬੂ ਦੀ ਵਹੁਟੀ ਇਕ ਦਿਨ ਆਖਦੀ ਸੀ, ਗੁਲਾਮ ਹੁਣ ਕੁਲੀਆਂ ਦਾ ਕੰਮ ਛਡ ਦੇਵੇਗਾ। ਵਾਹੀ ਵਾਸਤੇ ਹੀ ਥੋੜੀ ਜਿਹੀ ਹੋਰ ਜ਼ਮੀਨ ਲੈ ਲਵਾਂਗੇ।"

ਚੌਧਰਾਨੀ ਦੀ ਇਹ ਗੱਲ ਸੁਣ ਕੇ ਚੌਧਰੀ ਨੇ ਆਪਣੇ ਆਪ ਨੂੰ ਕੁਝ ਹੌਲਾ ਜਿਹਾ ਮਹਿਸੂਸ ਕੀਤਾ। ਪਰ ਉਹ ਜਦ ਬਾਹਰ ਗਲੀ ਵਿਚ ਨਿਕਲਿਆ ਤਾਂ ਜੇਹੜਾ ਆਦਮੀ ਵੀ ਉਸ ਵੱਲ ਜ਼ਰਾ ਉੱਚੀ ਨਜ਼ਰ ਕਰਕੇ ਵੇਖੇ, ਉਸ ਨੂੰ ਸ਼ੱਕ ਪੈ ਜਾਵੇ ਕਿ ਇਹ ਖ਼ਬਰੇ ਉਸ ਤੋਂ ਭਾਗੀ ਦੇ ਨਿਕਾਹ ਬਾਰੇ ਹੀ ਕੁਝ ਪੁੱਛਣ ਲੱਗਾ ਹੈ। ਬਾਹਰ ਪੈਲੀ ਵੱਲ ਗਿਆ ਤਾਂ ਉਸ ਨੂੰ ਇਉਂ ਭਾਸਿਆ ਕਿ ਇਕ ਇਕ ਬੂਟੇ ਨੂੰ ਪਤਾ ਲੱਗ ਗਿਆ ਹੈ ਕਿ ਚੌਧਰੀ ਕਾਸਮ ਖਾਨ ਦੀ ਧੀ ਭਾਗੀ ਦਾ ਨਿਕਾਹ ਨਬੂ ਦੇ ਪੁੱਤਰ ਗੁਲਾਮ ਕੁਲੀ ਨਾਲ ਹੋਣ ਲੱਗਾ ਹੈ। ਹੌਲਾ ਫੁੱਲ ਹੋ ਕੇ ਉਹ ਘਰੋਂ ਨਿਕਲਿਆ ਸੀ, ਪਰ ਪਸ਼ੇਮਾਨੀ ਦੀ ਪਹਿਲਾਂ ਤੋਂ ਵੀ ਵਧੀਕ ਪੰਡ ਚੁੱਕ ਕੇ ਮੁੜ ਘਰ ਪਰਤਿਆਂ। ਉਸ ਨੇ ਆਉਂਦਿਆਂ ਹੀ ਚੌਧਰਾਣੀ ਨੂੰ ਕਿਹਾ, "ਨਹੀਂ, ਮੇਰਾ ਦਿਲ ਨਹੀਂ ਮੰਨਦਾ।"

ਚੌਧਰਾਣੀ ਨੇ ਕਿਹਾ, "ਹੁਣ ਤੇ ਮੈਂ ਨਬੂ ਦੀ ਵਹੁਟੀ ਨੂੰ ਆਖ ਵੀ ਆਈ ਹਾਂ, ਦੂੰ ਚਹੁੰ ਹੋਰਨਾਂ ਨਾਲ ਵੀ ਗੱਲ

ਕਰ ਚੁਕੀ ਹਾਂ।''

"ਤੂ ਕਹਿ ਦਿਤਾ ਹੈ ਕਿ ਮੈਂ ਮੰਨ ਗਿਆ ਹਾਂ ?''

"ਹਾਂ।''

"ਹੱਛਾ ਕਾਸਮਾਂ ਤੇਰਾ ਹੰਕਾਰ ਤੇਰੇ ਅਗੇ ਆਇਆ !''

ਆਪਣੇ ਆਪ ਨੂੰ ਇਹ ਆਖਦਿਆਂ ਕਾਸਮ ਨੇ ਕਿਹਾ, "ਫਿਰ ਜੇ ਉਸ ਨੇ ਕੁਲੀਆਂ ਦਾ ਕੰਮ ਹੀ ਕਰਨਾ ਹੈ ਤਾਂ ਗਰਾ ਕਿਸੇ ਦੁਰਾਡੇ ਸਟੇਸ਼ਨ ਤੇ ਚਲਾ ਜਾਵੇ, ਜਿਥੇ ਉਹ ਕੁਲੀਆਂ ਦੀ ਬਰਦੀ ਵਿਚ ਰੋਜ਼ ਆਪਣੇ ਆਦਮੀਆਂ ਦੇ ਮੱਥੇ ਨਾ ਲਗੇ।''

ਚੌਧਰਾਣੀ ਨੇ ਕਿਹਾ, "ਜਿਸ ਤਰ੍ਹਾਂ ਆਖੋਗੇ, ਮੰਨ ਜਾਵੇਗਾ।''

ਨਿਕਾਹ ਦਾ ਦਿਨ ਨੀਯਤ ਹੋ ਗਿਆ। ਨਬ੍ਹ ਨੇ ਚੁਰਾਸੀਆਂ ਹੀ ਪਿੰਡਾਂ ਵਿਚ ਵਿਆਹ ਦੇ ਸਦੇ ਭੇਜੇ। ਦੁੰਬੇ ਕੋਹੇ ਗਏ। ਭਾਗੀ ਲਈ ਸ਼ਹਿਰੀ ਫ਼ੈਸ਼ਨ ਦੇ ਚੰਗੇ ਚੰਗੇ ਕਪੜੇ ਗੁਲਾਮ ਨੇ ਬਣਵਾਏ। ਬਿਸੀ ਸੁਨਿਆਰੇ ਨੇ ਵੀ ਆਪਣੇ ਮਹੀਨੇ ਡੇਢ ਦੇ ਗੁਜ਼ਾਰੇ ਦਾ ਸਮਾਨ ਕਰ ਲਿਆ। ਚੌਧਰੀ ਕਾਸਮ ਦੇ ਘਰੋਂ ਨਬ੍ਹ ਦੇ ਘਰ ਤਕ ਡੋਲਾ ਲਿਆਉਣ ਵਿਚ ਕੁਹਾਰਾਂ ਨੂੰ ਤਿੰਨ ਵਾਰੀ ਸਾਹ ਲੈਣਾ ਪਿਆ।

ਇਕੱਲੀ ਤਾਂ ਨਹੀਂ ਕਹੀ ਜਾ ਸਕਦੀ, ਪਰ ਗੁਲਾਮ ਤੇ ਭਾਗੀ ਦਾ ਨਿਕਾਹ ਇਕ ਟਾਵੀਂ ਮਿਸਾਲ ਜ਼ਰੂਰ ਹੈ। ਵਾਹਕਾਂ ਦੀ ਪਿਛੇ ਪਈ ਹੋਈ ਬਰਾਦਰੀ ਵਿਚ ਇਕ ਕੁਲੀ ਗਭਰੂ ਤੇ ਪਿੰਡ ਦੇ ਚੌਧਰੀ ਦੀ ਮੁਟਿਆਰ ਕੁੜੀ ਦਾ ਦਿਲ ਮਿਲ ਜਾਣਾ ਤੇ ਉਨ੍ਹਾਂ ਨੂੰ ਦਿਲ ਦੇ ਅਰਮਾਨ ਕਢਣ ਵਿਚ ਸਫਲਤਾ ਹੋਣੀ ਔਰ ਸਮਾਜ ਵਲੋਂ ਉਨ੍ਹਾਂ ਦਾ ਪਿਆਰ ਜਾਇਜ਼ ਮੰਨਿਆ ਜਾਣਾ, ਕੋਈ ਘਟ ਖੁਸ਼ੀ ਦਾ ਮੌਕਾ ਨਹੀਂ ਸੀ। ਮੇਲ ਮੰਡਲ ਦੀ ਭੀੜ ਹਟਣ ਤੇ ਦੋਹਾਂ ਨੇ ਦਿਲ ਦੀਆਂ ਲਈਆਂ ਦਿਤੀਆਂ। ਪਹਿਲੀ ਮੁਲਾਕਾਤ ਵਿਚ ਤਾਂ ਸਾਰਾ ਜ਼ੋਰ ਇਕ ਦੂਜੇ ਸਬੰਧੀ ਸਿਦਕ ਤੇ ਵਫਾਦਾਰੀ ਦੱਸਣ ਤੇ ਹੀ ਲੱਗਾ। ਭਾਗੀ ਨੇ ਕਿਹਾ ਕਿ ਜੇ ਅੱਬਾ ਨਾ ਮੰਨਦਾ ਤਾਂ ਮੈਂ ਆਹ ਫੈਸਲਾ ਦਿਲ ਨਾਲ ਪੱਕਾ ਕੀਤਾ ਹੋਇਆ ਸੀ। ਗੁਲਾਮ ਨੇ ਕਿਹਾ ਕਿ ਉਸ ਨੇ ਵੀ ਇਸ ਤਰ੍ਹਾਂ ਦਾ ਮਨਸੂਬਾ ਬੱਧਾ ਹੋਇਆ ਸੀ। ਇਨ੍ਹਾਂ ਦੀ ਗੱਲਬਾਤ ਕੋਈ ਸੁਣਨ ਵਾਲਾ ਤੇ ਨਹੀਂ ਸੀ, ਪਰ ਆਪੋ-ਆਪਣੇ ਦਿਲ ਦੀਆਂ ਦਸਣੋਂ ਦੋਹਾਂ ਕਿਸੇ ਨੇ ਵੀ ਕਸਰ ਨਾ ਰਖੀ। ਉਠਦੀ ਜਵਾਨੀ, ਨਰੋਆ ਹੁਸਨ, ਮਨ ਮਰਜ਼ੀ ਦਾ ਮੇਲ, ਖੁਸ਼ੀਆਂ ਦੀ ਸਿਖਰ ਹੈ, ਜਿਥੇ ਪੈਰ ਜਮਾ ਕੇ ਰਖਣਾ ਔਖੇਂਦਾ ਹੈ, ਕਿਉਂਕਿ ਇਸ ਤੋਂ ਅਗੇ ਉਤਰਾਈ ਹੈ।

ਗੁਲਾਮ ਦੀ ਮਾਂ ਦੀ ਰੁਪਿਆਂ ਪੈਸਿਆਂ ਵਾਲੀ ਡੋਲੀ ਖਾਲੀ ਹੋ ਗਈ, ਇਸ ਨੂੰ ਖਾਲੀ ਪਈ ਗੁਲਾਮ ਤੇ ਭਾਗੀ ਨੇ ਵੀ ਵੇਖ ਲਿਆ ਹੈ।

——

ਭਾਗੀ ਨਾਲ ਗੁਲਾਮ ਦਾ ਨਿਕਾਹ ਕੀ ਹੋਇਆ, ਗੁਲਾਮ ਵਿਚ ਇਕ ਨਵਾਂ ਜੀਵਨ ਆ ਗਿਆ। ਸਟੇਸ਼ਨ ਬਦਲਦਿਆਂ ਉਸ ਨੂੰ ਹਫਤਾ ਵੀ ਨਹੀਂ ਹੋਇਆ, ਪਰ ਬਹੁਤਾ ਭਾਰ ਚੁਕਣ ਤੇ ਵਧੀਕ ਫੇਰੇ ਲਾਉਣ ਵਿਚ ਉਹ ਮਸ਼ਹੂਰ ਹੋ ਗਿਆ। ਭਲਵਾਨ ਦੀ ਅੱਲ ਉਹ ਪਹਿਲੇ ਸਟੇਸ਼ਨ ਤੋਂ ਹੀ ਨਾਲ ਲਿਆਇਆ ਸੀ। ਇਸ ਸਟਸ਼ਨ ਤੇ ਉਸਨੂੰ ਇਕ ਨਵੀਂ ਆਦਤ ਪੈ ਗਈ, ਜਿਹੜੀ ਪਹਿਲਾਂ ਨਹੀਂ ਸੀ। ਉਹ ਹੁਣ ਹਰ ਜ਼ਨਾਨਾ ਸਵਾਰੀ ਵਲ ਅੱਖਾਂ ਪਾੜ ਪਾੜ ਕੇ ਵੇਖਦਾ। ਇਕ ਦਿਨ ਇਕ ਸਾਥੀ ਕੁੱਲੀ ਨੇ ਉਸ ਨੂੰ ਕਿਹਾ, "ਗੁਲਾਮ, ਤੂੰ ਹੁਣੇ ਵਿਆਹ ਕਰਕੇ ਨਹੀਂ ਆਇਆ ? ਮਲੂਮ ਹੁੰਦਾ ਹੈ ਕਿ ਕੋਈ ਬਲਾ ਈ ਤੇਰੇ ਪਲੇ ਪਈ ਹੈ !''

'ਨਹੀਂ', ਮਨਮਰਜ਼ੀ ਦੀ, ਵੇਖੇਂ ਤੇ ਭੁਖ ਲਹਿ ਜਾਈ।''

ਗੁਲਾਮ ਦਾ ਜੁਆਬ ਸੁਣ ਕੇ ਉਸ ਕੁਲੀ ਨੇ ਕਿਹਾ, "ਫਿਰ ਲੋਕਾਂ ਦੀਆਂ ਜ਼ਨਾਨੀਆਂ ਵੱਲ ਅੱਖਾਂ ਪਾੜ ਪਾੜ ਕੇ ਵੇਖਨੈਂ ?''

"ਕਸਮ ਅੱਲਾ ਦੀ, ਮੈਂ ਮਾੜੀ ਨੀਯਤ ਨਾਲ ਕਦੇ ਵੀ ਨਹੀਂ ਵੇਖਦਾ।'' ਗੁਲਾਮ ਨੇ ਕਿਹਾ।

"ਨੀਯਤ ਨੂੰ ਕੌਣ ਵੇਖਦਾ ਹੈ, ਭਲਵਾਨਾਂ ਅਜ ਕਲ ਬਚ ਕੇ ਰਹਿਣਾ ਚਾਹੀਦਾ ਹੈ।''

ਸਾਥੀ ਕੁੱਲੀ ਦੀ ਇਹ ਗੱਲ ਸੁਣ ਕੇ ਗੁਲਾਮ ਕੁਝ ਪਸ਼ੇਮਾਨ ਜਿਹਾ ਤਾਂ ਹੋਇਆ, ਪਰ ਫਿਰ ਹੱਸ ਕੇ ਆਖਣ ਲਗਾ, "ਜੇ ਤੂੰ ਮਖੌਲ ਨਾ ਕਰੇਂ ਤਾਂ ਤੈਨੂੰ ਸੱਚ ਦੱਸਾਂ !''

"ਦੱਸ ?''

"ਮੈਂ ਜ਼ਨਾਨੀਆਂ ਦੇ ਕਪੜਿਆਂ ਤੇ ਗਹਿਣਿਆਂ ਦੇ ਨਵੇਂ ਨਵੇਂ ਫੈਸ਼ਨ ਵੇਖਦਾਂ ਹਾਂ ਕਿ ਇਹੋ ਜਿਹੇ ਹੀ ਆਪਣੀ

ਭਾਗੀ ਲਈ ਬਣਵਾਵਾਂ।"

ਸਾਥੀ ਕੁਲੀ ਖਿੜ ਖਿੜਾ ਕੇ ਹੱਸਿਆ—"ਬੱਲੇ, ਓਏ ਨਵਾਬਾ, ਇਹ ਮੂੰਹ ਤੇ ਮਸਰਾਂ ਦੀ ਦਾਲ।" ਗੁਲਾਮ ਨੇ ਕਿਹਾ, "ਨਵਾਬ ਤੇ ਨਹੀਂ ਪਰ ਨਵਾਬ ਦਾ ਪੁਤਰ ਤੇ ਹਾਂ ਹੀ ਨਾ !"

ਭਾਗੀ ਲਈ ਨਵੇਂ ਨਵੇਂ ਗਹਿਣੇ ਤੇ ਚੰਗੇ ਚੰਗੇ ਕਪੜੇ ਬਣਵਾਣੇ, ਜੇ ਹੋ ਸਕੇ ਤਾਂ ਮਾਂ ਦੀ ਮਿੱਟੀ ਦੀ ਡੋਲੀ ਫਿਰ ਭਰਨੀ ਇਨ੍ਹਾਂ ਖ਼ਾਹਿਸ਼ਾਂ ਵਿਚ ਗੁਲਾਮ ਨੇ ਲਹੂ ਪਾਣੀ ਇਕ ਕਰ ਦਿਤਾ। ਪਰ ਮੁੱਲਾਂ ਦੀ ਦੌੜ ਮਸੀਤ ਤਕ। ਈਦ ਤੇ ਉਸ ਨੇ ਘਰ ਜਾਣਾ ਸੀ। ਦਿਨ ਨੇੜੇ ਆ ਗਏ ਪਰ ਉਹ ਭਾਗੀ ਲਈ ਅਜੇ ਤਕ ਕੇਵਲ ਇਕ ਲੱਠੇ ਦਾ ਬੁਰਕਾ ਹੀ ਬਣਵਾ ਸਕਿਆ ਸੀ। ਈਦ ਪਿਛੋਂ ਉਸ ਨੇ ਭਾਗੀ ਨੂੰ ਨਾਲ ਲਿਆਉਣਾ ਸੀ ਤੇ ਬੁਰਕੇ ਦਾ ਹੋਣਾ ਉਹ ਬਹੁਤ ਜ਼ਰੂਰੀ ਸਮਝਦਾ ਸੀ।

ਜਿਉਂ ਜਿਉਂ ਈਦ ਦੇ ਦਿਨ ਨੇੜੇ ਆਉਂਦੇ ਗਏ, ਉਹ ਵਧੀਕ ਮਿਹਨਤ ਵਿਚ ਜੁੱਟ ਗਿਆ। ਰੋਜ਼ਿਆਂ ਦੇ ਦਿਨ ਸਨ ਪਰ ਨਾ ਉਸ ਨੂੰ ਭੁੱਖ ਦਾ ਖਿਆਲ ਸੀ ਨਾ ਤ੍ਰੇਹ ਦਾ।

ਸਵੇਰੇ ਹੀ ਲਾਹੌਰੋਂ ਆਣ ਵਾਲੀ ਗੱਡੀ ਪਠਾਨਕੋਟ ਦੇ ਸਟੇਸ਼ਨ ਤੇ ਆ ਕੇ ਖਲੋਤੀ। ਇੰਟਰ ਕਲਾਸ ਦੇ ਡੱਬੇ ਵਿਚੋਂ ਛੇ ਸਤ ਨੌਜਵਾਨ ਮੁੰਡਿਆਂ ਦੀ ਇਕ ਟੋਲੀ ਉਤਰੀ। ਗੁਲਾਮ ਨੇ ਛੇਤੀ ਛੇਤੀ ਉਨ੍ਹਾਂ ਸਾਰਿਆਂ ਦਾ ਸਮਾਨ ਪਲੇਟ ਫ਼ਾਰਮ ਤੇ ਉਤਾਰ ਕੇ ਰਖਿਆ। ਉਨ੍ਹਾਂ ਕਿਹਾ, ਤਿੰਨ ਕੁੱਲੀ ਹੋਰ ਬੁਲਾ ਤੇ ਸਾਨੂੰ ਡਲਹੌਜ਼ੀ ਦੀਆਂ ਲਾਰੀਆਂ ਤੇ ਪਹੁੰਚਾਉ।" ਗੁਲਾਮ ਨੇ ਕਿਹਾ, "ਹੋਰ ਕੁੱਲੀ ਕੀ ਕਰਨੇ ਹਨ, ਮੈਂ ਹੀ ਦੋ ਵੇਰ ਕਰਕੇ ਸਾਮਾਨ ਪਹੁੰਚਾ ਦਿਆਂਗਾ।" ਬਾਬੂਆਂ ਨੇ ਕਿਹਾ, ਨਹੀਂ ਸਾਮਾਨ ਜ਼ਿਆਦਾ ਹੈ, ਸਤ ਅਠ ਮਣ ਹੋਵੇਗਾ।" ਜਦ ਗੁਲਾਮ ਨੇ ਕਿਹਾ, 'ਕੋਈ ਗੱਲ ਨਹੀਂ, ਤੁਹਾਡੇ ਸਾਹਮਣੇ ਮੈਂ ਦੋਹਾਂ ਫੇਰਿਆਂ ਵਿਚ ਢੋ ਲੈਂਦਾ ਹਾਂ' ਤਾਂ ਇਕ ਬਾਬੂ ਮੁੰਡੇ ਨੇ ਉਸ ਦੇ ਸਰੀਰ ਵਲ ਵੇਖਦਿਆਂ ਕਿਹਾ, 'ਹੈ ਤੇ ਬੜਾ ਪਹਿਲਵਾਨ।' ਫਿਰ ਦੂਜੇ ਸਾਥੀ ਵਲ ਇਸ਼ਾਰਾ ਕਰਕੇ, 'ਕਿਉਂ ਦੇਵਿੰਦਰ, ਇਹ ਉਸ ਸਰਕਸ ਵਾਲੇ ਪਹਿਲਵਾਨ ਤੋਂ ਘਟ ਤੇ ਨਹੀਂ, ਜੇਹੜਾ ਛਾਤੀ ਤੇ ਪੱਥਰ ਕੁਟਵਾਂਦਾ ਸੀ ਤੇ ਭਾਰੇ ਭਾਰੇ ਮੁਗਦਰ ਚੁਕਦਾ ਸੀ!'

ਦੇਵਿੰਦਰ ਨੇ ਕਿਹਾ, 'ਹੋਰ ਕੀ! ਉਸ ਨੇ ਵੀ ਆਪਣਾ ਸਰੀਰ ਕਮਾਇਆ ਹੋਇਆ ਹੈ। ਉਹ ਵੀ ਪੈਸਿਆਂ ਵਾਸਤੇ ਲੋਕਾਂ ਨੂੰ ਤਮਾਸ਼ਾ ਵਿਖਾਂਦੇ ਹਨ, ਇਹ ਵਿਚਾਰੇ ਵੀ ਪੈਸਿਆਂ ਲਈ ਲਹੂ ਪਾਣੀ ਇਕ ਕਰਦੇ ਹਨ।'

ਇਕ ਹੋਰ ਚੰਚਲ ਜਿਹੇ ਬਾਬੂ ਮੁੰਡੇ ਨੇ ਕਿਹਾ, 'ਚਲੋ, ਇਹ ਵੀ ਤਮਾਸ਼ਾ ਹੀ ਸਹੀ। ਰਾਤ ਸਰਕਸ ਤੇ ਵੀ ਰੁਪਏ ਰੁਪਏ ਦਾ ਟਿਕਟ ਭਰ ਕੇ ਗਏ ਸਾਂ, ਇਹ ਤੇ ਤਮਾਸ਼ਾ ਵੀ ਸਸਤਾ ਹੈ। ਆਨਾ ਨਾ ਸਹੀ ਡੇਢ ਆਨਾ ਸਹੀ, ਹਦ ਦੁਆਨੀ ਹੀ ਹੈ ਨਾ। ਕਿਥੇ ਰੁਪਿਆ ਫ਼ੀ ਆਦਮੀ ਤੇ ਕਿਥੇ ਸਾਰਿਆਂ ਦੇ ਭਾਰ ਦਾ ਵੀ ਨਹੀਂ ਬਣਨਾ।'

ਹਾਂ, ਹਾਂ, ਠੀਕ ਹੈ, ਚਲੋ ਤਮਾਸ਼ਾ ਹੀ ਸਹੀ, ਚੁਕ ਬਈ ਪਹਿਲਵਾਨਾਂ, ਛੇਤੀ ਕਰ, ਲਾਰੀਓਂ ਨਾ ਰਹਿ ਜਾਈਏ।' ਸਾਰੇ ਬੋਲ ਪਏ।

ਅੱਜ ਚੰਨ ਦੇ ਵਿਖਾਈ ਦੇਣ ਦੀ ਆਸ ਸੀ। ਗੁਲਾਮ ਨੂੰ ਭਾਗੀ ਨੇ ਪੱਕੀ ਕੀਤੀ ਸੀ ਕਿ ਚੰਨ ਇਕੱਠੇ ਹੀ ਵੇਖਾਂਗੇ। ਗੁਲਾਮ ਸੋਚਦਾ ਸੀ ਕਿ ਅੱਜ ਹੀ ਤੁਰਤ ਵੇਹਲਾ ਹੋਵਾਂ, ਰਾਤੀ ਚੰਨ ਭਾਗੀ ਨਾਲ ਜਾ ਵੇਖਾਂ, ਨਹੀਂ ਤਾਂ ਸਵੇਰੇ ਈਦ ਵੇਲੇ ਤਾਂ ਜ਼ਰੂਰ ਹੀ ਪਹੁੰਚ ਜਾਵਾਂ। ਭਾਗੀ ਲਈ ਉਸ ਨੇ ਬੁੰਦੇ ਬਣਨੇ ਦਿਤੇ ਹੋਏ ਸਨ ਤੇ ਕੀਮਤ ਵਜੋਂ ਕੁਝ ਪੈਸੇ ਹੀ ਘਟਦੇ ਸਨ। ਗੁਲਾਮ ਨੇ ਜਦ ਰੁਪਏ ਦਾ ਨਾਂ ਸੁਣਿਆ ਤੇ ਸਾਰਾ ਭਾਰ ਉਸੇ ਕੋਲੋਂ ਚੁਕਵਾਣ ਦੀ ਬਾਬੂਆਂ ਦੀ ਤਜਵੀਜ਼ ਸੁਣੀ ਤਾਂ ਉਸ ਦੇ ਚੇਹਰੇ ਤੇ ਲਾਲੀ ਆ ਗਈ। ਉਸ ਨੇ ਸੋਚਿਆ, ਬਸ ਬਾਬੂਆਂ ਦਾ ਸਾਮਾਨ ਲਾਰੀ ਤੇ ਪਹੁੰਚਾ ਕੇ, ਰਕਮ ਪੂਰੀ ਕਰਕੇ ਬੁੰਦੇ ਲੈਂਦਾ ਝਟ ਪਿੰਡ ਵਗ ਜਾਵਾਂਗਾ ਤੇ ਚੰਨ ਚੜ੍ਹੇ ਤੋਂ ਪਹਿਲਾਂ ਆਪਣੀ ਚੰਨੀਂ ਨੂੰ ਜਾ ਮਿਲਾਂਗਾ।

ਗੁਲਾਮ ਨੇ ਸਾਰੇ ਸਾਮਾਨ ਤੇ ਨਜ਼ਰ ਮਾਰ ਕੇ ਕਿਹਾ, "ਹੱਛਾ, ਮੈਂ ਤਿੰਨਾਂ ਚਵ੍ਹਾਂ ਫੇਰਿਆਂ ਵਿਚ ਸਾਰਾ ਲੈ ਜਾਵਾਂਗਾ।"

ਬਾਬੂਆਂ ਨੇ ਕਿਹਾ, "ਨਹੀਂ ਨਹੀਂ ਇਸ ਤਰ੍ਹਾਂ ਸਾਨੂੰ ਦੇਰ ਹੋ ਜਾਂਦੀ ਹੈ, ਨਾਲੇ ਅਜਾਂ ਤੇ ਤਮਾਸ਼ਾ ਵੇਖਣਾ ਹੈ।"

ਗੁਲਾਮ ਕਦੋਂ ਪਿਛੇ ਹਟਣ ਵਾਲਾ ਸੀ, ਫ਼ਿਰ ਜਦ ਕਿ ਭਾਗੀ, ਉਸ ਦੀ ਪਿਆਰੀ ਭਾਗੀ ਦੇ ਬੁੰਦਿਆਂ ਲਈ ਕੁਝ ਪੈਸੇ ਘਟਦੇ ਹਨ।

ਗੁਲਾਮ ਅਗੇ ਸਿਰ ਤੇ ਭਾਰ ਚੁਕਦਾ ਹੁੰਦਾ ਸੀ, ਪਰ ਅੱਜ ਉਸ ਨੇ ਪਹਾੜੀ ਕੁੱਲੀਆਂ ਵਾਂਗ ਦੋ ਟਰੰਕ ਪਹਿਲਾਂ ਰੱਸੀ ਵਿਚ ਬੰਨ੍ਹ ਕੇ ਪਿੱਠ ਤੇ ਰੱਖ ਲਏ ਤੇ ਇਕ ਕੁੱਲੀ ਨੂੰ

ਕਿਹਾ, "ਤੂੰ ਇਨ੍ਹਾਂ ਟਰੰਕਾਂ ਤੇ ਦੋ ਟਰੰਕ ਹੋਰ ਜੋੜ ਦੇ।" ਟਰੰਕਾਂ ਦੇ ਉਤੋਂ ਦੀ ਹੋ ਕੇ ਆਈ ਰੱਸੀ ਦੇ ਦੋਵੇਂ ਲੜ ਉਸ ਨੇ ਦੋਹਾਂ ਮੋਢਿਆਂ ਥਾਣੀ ਹੱਥਾਂ ਵਿਚ ਫੜ ਲਏ ਤੇ ਝੂੰਮਦਾ ਝੂੰਮਦਾ ਤੁਰ ਪਿਆ। ਵੇਖਣ ਵਾਲਿਆਂ ਕਿਹਾ, "ਵਾਹ ਜੁਆਨ ਦੇ।"

ਸਾਮਾਨ ਵਾਲੇ ਬਾਬੂਆਂ ਤੋਂ ਬਿਨਾਂ ਪਲੇਟ ਫ਼ਾਰਮ ਤੇ ਖੜੇ ਹੋਰ ਵੀ ਲੋਕ ਇਹ ਸਸਤਾ ਤਮਾਸ਼ਾ ਵੇਖਣ ਲਈ ਪਿਛੇ ਪਿਛੇ ਤੁਰ ਪਏ। ਗੁਲਾਮ ਨੇ ਪਿੱਠ ਤੇ ਭਾਰ ਚੁਕਣਾ ਇਥੇ ਆਣ ਕੇ ਸ਼ੁਰੂ ਕੀਤਾ ਸੀ, ਉਹ ਵੀ ਕਦੀ ਕਦੀ ਜਦੋਂ ਬੋਝ ਵਧੀਕ ਹੋਵੇ। ਜਦ ਉਹ ਗੇਟ ਦੇ ਲਾਗੇ ਪੁੱਜਾ ਤਾਂ ਉਸ ਦੇ ਚੇਹਰੇ ਤੋਂ ਲਗਾਤਾਰ ਝੜੀ ਵਾਂਗ ਪਸੀਨਾ ਚੋ ਰਿਹਾ ਸੀ। ਭਾਰ ਉਸ ਦੀ ਵਿਤੋਂ ਬਾਹਰ ਸੀ, ਪਰ ਵੇਖਣ ਵਾਲਿਆਂ ਦੀ ਵਾਹ ਵਾਹ, ਜੁਆਨ ਦੀ ਅਣਖ ਨੂੰ ਪਠੇ ਪਾਈ ਜਾਂਦੀ ਸੀ।

ਦਰਵਾਜ਼ੇ ਅੱਗੋਂ ਭੀੜ ਨੇ ਗੁਲਾਮ ਨੂੰ ਰਾਹ ਦਿਤਾ। ਫਾਟਕੋਂ ਬਾਹਰ ਹੁੰਦਿਆਂ ਹੀ ਉਸ ਦਾ ਪੈਰ ਇਕ ਕੇਲੇ ਦੇ ਛਿਲਕੇ ਤੇ ਆ ਗਿਆ। ਤਿਲਕ ਕੇ ਉਹ ਧੜੰਮ ਡਿੱਗਾ ਤੇ ਟਰੰਕਾਂ ਦੇ ਭਾਰ ਹੇਠ ਉਸ ਦਾ ਸਿਰ ਦੱਬਿਆ ਗਿਆ।

ਉਧਰ ਭਾਗੀ ਨੇ ਅੱਜ ਸਵੇਰੇ ਹੀ ਸਿਰ ਧੋਤਾ, ਸੁਰਮਾ ਪਾਇਆ ਤੇ ਨਵੇਂ ਕਪੜੇ ਬਦਲੇ। ਉਸ ਦੀ ਮਾਂ ਤੇ ਸੱਸ ਨੇ ਜਦ ਗਹਿਣੇ ਪਾਣ ਲਈ ਕਿਹਾ, ਤਾਂ ਉਹ ਕਹਿਣ ਲੱਗੀ, "ਚੰਨ ਵੇਖ ਕੇ ਪਾਵਾਂਗੀ।"

ਸੂਰਜ ਖੜੋਤੇ ਹੀ ਉਹ ਆਪਣੇ 'ਚੰਨ' ਦੀ ਉਡੀਕ ਵਿਚ ਕੋਠੇ ਤੇ ਜਾ ਬੈਠੀ। ਜਿਉਂ ਜਿਉਂ ਹਨੇਰਾ ਹੁੰਦਾ ਹੈ, ਚੰਨ ਵੇਖਣ ਦੀ ਖੁਸ਼ੀ ਵਿਚ ਲੋਕਾਂ ਦੇ ਚਿਹਰਿਆਂ ਤੇ ਲਾਲੀਆਂ ਆਉਂਦੀਆਂ ਜਾਂਦੀਆਂ ਹਨ। ਪਰ ਇਸ ਦੇ ਉਲਟ ਅੱਜ ਸੂਰਜ ਡੁੱਬਦਾ ਡੁੱਬਦਾ ਖਬਰੇ ਆਪਣੀ ਸਾਰੀ ਪਲਿੱਤਣ ਭਾਗੀ ਦੇ ਭਾਗਾਂ ਵਿਚ ਪਾ ਚਲਿਆ ਹੈ।

ਚੰਨ ਦਾ ਢੋਲ ਵੱਜ ਗਿਆ, ਸਭ ਲੋਕਾਂ ਦੀ ਨਜ਼ਰ ਅਸਮਾਨ ਵਿਚ ਹੈ! ਭਾਗੀ ਨੂੰ ਉਸ ਦੀ ਸੱਸ ਤੇ ਮਾਂ ਉਂਗਲ ਨਾਲ ਇਸ਼ਾਰਾ ਕਰਕੇ ਵਿਖਾਂਦੀਆਂ ਹਨ, "ਵੇਖ ਪੁੱਤਰ! ਉਹ ਉਸ ਕਿੱਕਰ ਦੀ ਚੋਟੀ ਉਤੋਂ ਸਿੱਧੀ ਸੇਧ ਲਾ ਕੇ ਵੇਖ!"

"ਮਾਂ, ਮੈਨੂੰ ਤੇ ਧੁੰਦ ਜਿਹੀ ਹੀ ਦਿੱਸਦੀ ਹੈ!"

ਖ਼ਬਰਨਾਮਾ

# ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦਾ ਸਾਹਿਤਕ ਸਮਾਗਮ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ (ਸਿਰਸਾ) ਵਲੋਂ ਇਕ ਸਾਹਿਤਕ ਸਮਾਗਮ ਸ੍ਰੀ ਗੁਰੂ ਹਰੀ ਸਿੰਘ ਕਾਲਜ ਜੀਵਨ ਨਗਰ ਵਿਖੇ ਹੋਇਆ। ਇਸ ਸਮਾਗਮ ਦੀ ਪ੍ਰਧਾਨਗੀ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ: ਦੇ ਜਨਰਲ ਸਕੱਤਰ ਡਾ. ਤੇਜਵੰਤ ਮਾਨ ਨੇ ਕੀਤੀ। ਉਨ੍ਹਾਂ ਨਾਲ ਮੰਚ ਉਤੇ ਡਾ. ਈਸ਼ਰ ਸਿੰਘ ਤਾਂਘ ਹਰਿਆਣਾ ਪ੍ਰਾਂਤ ਪੰਜਾਬੀ ਸਾਹਿਤ ਸੰਮੇਲਨ, ਡਾ. ਗੁਰਾਂਦਿੱਤਾ ਚੋਧਰੀ ਪ੍ਰਧਾਨ ਪੰਜਾਬੀ ਸਾਹਿਤ ਸਭਾ ਸਿਰਸਾ, ਬਲਬੀਰ ਸਿੰਘ ਢਿਲੋਂ ਪ੍ਰਧਾਨ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ, ਸਾਧੂ ਸਿੰਘ ਕਿਸਾਨ ਸ਼ਾਮਲ ਸਨ।

ਸਮਾਗਮ ਦਾ ਆਰੰਭ ਜੋਗਿੰਦਰ ਸਿੰਘ ਮੁਕਤਾ ਹੁਰਾਂ ਵਲੋਂ ਗੁਰਦਿਆਲ ਸਿੰਘ ਪ੍ਰੀਤ ਦੇ ਇਕ ਗੀਤ ਗਾਇਣ ਨਾਲ ਹੋਇਆ। ਉਪਰੰਤ ਸਭਾ ਦੇ ਜਨਰਲ ਸਕੱਤਰ ਲਖਵਿੰਦਰ ਸਿੰਘ ਬਾਜਵਾ ਵਲੋਂ ਨਾਮਧਾਰੀ ਸਾਹਿਤ ਸਭਾ ਦੀ ਵਾਰਸ਼ਿਕ ਰਿਪੋਰਟ ਪੇਸ਼ ਕੀਤੀ। ਜਿਸ ਵਿਚ ਸਭਾ ਦੀਆਂ ਭਰਪੂਰ ਸਾਹਿਤਕ ਸਰਗਰਮੀਆਂ ਦਾ ਸੰਖੇਪ ਵਰਨਣ ਸੀ। ਸਾਧੂ ਸਿੰਘ ਕਿਸਾਨ ਹੁਰਾਂ ਨੇ ਨਾਮਧਾਰੀ ਸਾਹਿਤ ਸਭਾ ਵਲੋਂ ਸਾਰਿਆਂ ਦਾ ਇਸ ਸਮਾਗਮ ਵਿਚ ਪਹੁੰਚਣ ਤੇ ਸੁਆਗਤ ਕੀਤਾ।

ਸਮਾਗਮ ਵਿਚ ਡਾ: ਤੇਜਵੰਤ ਮਾਨ ਨੇ ਸਭ ਤੋਂ ਪਹਿਲਾਂ ਗੁਰਦਿਆਲ ਸਿੰਘ ਪ੍ਰੀਤ ਦੀ ਕਾਵਿ-ਪੁਸਤਕ 'ਪ੍ਰੀਤ ਸੁਨੇਹੇ' ਲੋਕ-ਅਰਪਨ ਕੀਤੀ। ਡਾ. ਈਸ਼ਰ ਸਿੰਘ ਤਾਂਘ ਨੇ 'ਪ੍ਰੀਤ ਸੁਨੇਹੇ' ਉਪਰ ਜਾਣਕਾਰੀ ਭਰਪੂਰ ਪੇਪਰ ਪੜ੍ਹਿਆ। ਗੁਰਦਿਆਲ ਸਿੰਘ ਪ੍ਰੀਤ ਦੀ ਕਾਵਿ-ਕਲਾ ਬਾਰੇ ਡਾ. ਜੀ. ਡੀ. ਚੋਧਰੀ, ਮਾਸਟਰ ਅਮਰੀਕ ਸਿੰਘ, ਗੁਰਪ੍ਰੀਤ ਸਿੰਘ ਸਿੰਦਰਾ, ਕਰਤਾਰ ਸਿੰਘ ਪੁਆਰ ਆਦਿ ਬੁਲਾਰਿਆਂ ਨੇ ਆਪਣੇ ਵਿਚਾਰ ਰਖੇ। ਪੰਜਾਬ ਸਿੰਘ, ਜੋਗਿੰਦਰ ਮੁਕਤਾ ਰਾਜ ਸ਼ਰਮਾ, ਬਲਦੇਵ ਸਿੰਘ ਖਿੰਡਾ ਨੇ ਪ੍ਰੀਤ ਜੀ ਦੀਆਂ ਰਚਨਾਵਾਂ ਦਾ ਬਾਖੂਬੀ ਗਾਇਣ ਕੀਤਾ।

ਡਾ. ਗੁਰਾਂਦਿੱਤਾ ਚੋਧਰੀ ਨੂੰ ਉਨ੍ਹਾਂ ਸਾਹਿਤਕ ਅਤੇ ਸਭਿਆਚਾਰਕ ਪ੍ਰਾਪਤੀਆਂ ਲਈ ਨਾਮਧਾਰੀ ਸਾਹਿਤ ਸਭਾ ਵਲੋਂ ਸਨਮਾਨਤ ਕੀਤਾ ਗਿਆ।

ਉਪਰੰਤ ਗੋਸ਼ਟੀ ਲਈ "ਨਾਮਧਾਰੀ ਸਾਹਿਤ ਸਭਾ ਦੀ ਸਾਹਿਤਕ ਲਹਿਰ" ਨਾਂ ਦਾ ਪੇਪਰ ਡਾ. ਗੁਰਪ੍ਰੀਤ ਸਿੰਘ ਸਿੰਦਰਾ ਨੇ ਪੜ੍ਹਿਆ। ਜਿਸ ਵਿਚ ਸਿੰਦਰਾ ਹੁਰਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਆਰੰਭ ਕੀਤੀ ਗਈ ਨਾਮਧਾਰੀ ਸਾਹਿਤਕ ਲਹਿਰ ਦਾ ਜ਼ਿਕਰ ਕਰਦਿਆਂ ਪ੍ਰੀਤਮ ਸਿੰਘ ਕਵੀ, ਤਰਨ ਸਿੰਘ ਵਹਿਮੀ, ਜਗਦੀਸ਼ ਸਿੰਘ ਵਰਿਆਮ, ਮਾਸਟਰ ਅਮਰੀਕ ਸਿੰਘ, ਪੰਜਾਬ ਸਿੰਘ, ਗੁਰਦਿਆਲ ਸਿੰਘ ਪ੍ਰੀਤ, ਸਾਧੂ ਸਿੰਘ ਕਿਸਾਨ ਆਦਿ ਸਾਹਿਤਕ ਸ਼ਖ਼ਸ਼ੀਅਤਾਂ ਦਾ ਵਰਨਣ ਕੀਤਾ। ਬਹਿਸ ਵਿਚ ਹਿੱਸਾ ਲੈਂਦਿਆਂ ਡਾ. ਈਸ਼ਰ ਸਿੰਘ ਤਾਂਘ ਨੇ ਨਾਮਧਾਰੀ ਸਾਹਿਤ ਸਭਾ ਦੇ ਲੇਖਕਾਂ ਦੀ ਇਕ ਵੱਖਰੀ ਪਹਿਚਾਨ ਸਥਾਪਤ ਕਰਦਿਆਂ ਕਿਹਾ ਕਿ ਇਨ੍ਹਾਂ ਦੀ ਕਵਿਤਾ ਸੂਫ਼ੀਆਨਾ ਅੰਦਾਜ਼ ਦੀ ਹੈ। ਇਨ੍ਹਾਂ ਦੀ ਕਵਿਤਾ ਛੰਦ ਵਿਚ ਪ੍ਰਵੀਨ ਹੈ ਅਤੇ ਸੰਗੀਤਕ ਸੁਰਾਂ ਉਤੇ ਪੂਰੀ ਉਤਰਦੀ ਹੈ। ਅੱਜ ਦੇ ਆਧੁਨਿਕਤਾਵਾਦੀ ਕਾਵਿ ਦੌਰ ਵਿਚ ਇਨ੍ਹਾਂ ਕਵੀਆਂ ਦੀ ਆਪਣੀ ਹੀ ਵਖਰੀ ਪਹਿਚਾਣ ਬਣੀ ਰਹਿਣੀ ਚਾਹੀਦੀ ਹੈ। ਡਾ. ਸਿੰਦਰਾ ਦਾ ਮੱਤ ਸੀ ਕਿ ਨਾਮਧਾਰੀ ਸਾਹਿਤ ਲਹਿਰ ਦੀ ਕਵਿਤਾ ਇਹ ਗੱਲ ਸਿਧ ਕਰਦੀ ਹੈ ਕਿ ਕਵਿਤਾ ਉਚ-ਡਿਗਰੀਆਂ ਜਾਂ ਪੜ੍ਹਾਈ ਦੀ ਮੁਥਾਜ ਨਹੀਂ, ਸਗੋਂ ਪੜ੍ਹੇ ਲਿਖੇ ਵਿਦਵਾਨ ਭਾਸ਼ਾ ਵਿਚ ਵਧੇਰੇ ਵਿਗਾੜ ਪੈਦਾ ਕਰਦੇ ਹਨ।

ਆਪਣੇ ਪ੍ਰਧਾਨਗੀ ਭਾਸ਼ਨ ਵਿਚ ਡਾ. ਤੇਜਵੰਤ ਮਾਨ ਨੇ ਕਿਹਾ ਕਿ ਕੇਂਦਰੀ ਪੰਜਾਬੀ ਲੇਖਕ ਸਭਾ ਪਿੰਡ ਪਿੰਡ ਸਾਹਿਤ ਸਭਾਵਾਂ ਦਾ ਗਠਨ ਏਸ ਲਈ ਕਰ ਰਹੀ ਹੈ ਕਿ ਅਸੀਂ ਆਪਣੇ ਚੰਗੇ ਮੰਦੇ ਕਾਰਜਾਂ ਦਾ ਸ਼ਬਦ ਸਿਰਜਨਾ ਰਾਹੀਂ ਲੇਖਾ-ਜੋਖਾ ਕਰ ਸਕੀਏ। ਸਾਹਿਤ ਸਭਾਵਾਂ ਵਿਚ ਜੁੜੇ ਲੇਖਕ-ਪਾਠਕ ਆਪਣੇ ਦੁਆਲੇ 'ਚ ਹੋ ਰਹੇ ਕਾਰਜਾਂ ਦੀ ਸ਼ਬਦ ਜਿਰਜਣਾ ਰਾਹੀਂ ਨਿਰਖ-ਪਰਖ ਕਰਦੇ ਹਨ।

ਉਪਰੰਤ ਡਾ: ਈਸ਼ਵਰ ਸਿੰਘ ਤਾਂਘ ਹੁਰਾਂ ਦੀ ਪ੍ਰਧਾਨਗੀ ਵਿਚ ਖੁਲ੍ਹਾ ਕਵੀ ਦਰਬਾਰ ਹੋਇਆ। ਜਿਸ ਵਿਚ ਗੁਰਦਾਸ ਸਿੰਘ ਘਾਰੂ, ਬਲਜੀਤ ਸਿੰਘ, ਜੋਗਿੰਦਰ ਸਿੰਘ ਮੁਕਤਾ, ਜਸਵੰਤ ਸਿੰਘ ਜੋਸ਼, ਪੂਰਨ ਸਿੰਘ ਨਿਰਾਲਾ, ਵਰਿਆਮ ਸਿੰਘ ਪਿਆਸਾ, ਹਰਭਜਨ ਸਿੰਘ ਰਾਜਾ, ਰਾਜ ਸ਼ਰਮਾ, ਗੁਰਪ੍ਰੀਤ ਸਿੰਦਰਾ, ਮਾਸਟਰ ਅਮਰੀਕ ਸਿੰਘ, ਲਖਵਿੰਦਰ ਬਾਜਵਾ, ਜਸਵਿੰਦਰ ਭਿੰਡਰ, ਪੰਜਾਬ ਸਿੰਘ, ਸੁਰਿੰਦਰ ਕੰਬੋਜ, ਸਾਧੂ ਸਿੰਘ ਕਿਸਾਨ, ਗੁਰਚਰਨ ਸਿੰਘ ਨੰਬਰਦਾਰ, ਪ੍ਰਕਾਸ਼ ਰਾਏ ਸੈਨੀ, ਬਲਦੇਵ ਸਿੰਘ ਵਿੰਡਾ ਆਦਿ ਕਵੀਆਂ ਨੇ ਹਿਸਾ ਲਿਆ।

## ਵਰਿਆਮ ਨੂੰ ਸਹਿਯੋਗ

**—ਸ. ਜੰਗ ਸਿੰਘ ਲਖਨਊ** ਵਾਲਿਆਂ ਆਪਣੇ ਘਰ ਵਿਚ ਪੂਰੀ ਮਰਿਆਦਾ ਅਨੁਸਾਰ ਅਖੰਡ ਪਾਠ ਕਰਵਾਇਆ। ਇਸ ਖੁਸ਼ੀ ਵਿਚ ਇਕ ਸੌ ਰੁਪਿਆ ਸੂਬਾ ਰਤਨ ਸਿੰਘ ਜੀ ਰਾਹੀਂ ਭੇਜਿਆ ਹੈ।

**—ਡਾ. ਅਜਮੇਰ ਸਿੰਘ, ਜਲੰਧਰ** ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ਇਕ ਸੌ ਰੁਪਏ ਭੇਜੇ ਹਨ।

**—ਸੰਤ ਉਜਾਗਰ ਸਿੰਘ ਜੀ ਪਨਵਾ ਵਾਲੇ** ਪਿਛਲੇ ਦਿਨੀਂ ਚੜ੍ਹਾਈ ਕਰ ਗਏ। ਆਪ ਪੁਰਾਣੇ ਖਾਨਦਾਨੀ ਨਾਮਧਾਰੀ ਸਨ ਅਤੇ ਸਮਾਜਕ ਕੰਮਾਂ ਵਿਚ ਵਧ ਚੜ੍ਹ ਕੇ ਹਿਸਾ ਲੈਂਦੇ ਰਹੇ ਹਨ। ਆਪ ਦੇ ਨਮਿਤ ਮਿਤੀ ੭ ਅਪਰੈਲ ੧੯੯੬ ਨੂੰ ਭੋਗ ਅਤੇ ਅਰਦਾਸ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ ਅਤੇ ਆਪ ਦੇ ਘਰ ਜੋੜਾ ਪੁਲ ਜਲੰਧਰ ਵਿਚ ਚਰਨ ਪਾਏ। ਜਥੇਦਾਰ ਇਕਬਾਲ ਸਿੰਘ, ਜਥੇਦਾਰ ਅਵਤਾਰ ਸਿੰਘ ਹੋਰਾਂ ਦੀਵਾਨ ਲਾਏ। ਜਥੇਦਾਰ ਹਜ਼ਾਰਾ ਸਿੰਘ ਹੋਰਾਂ ਸ਼ਰਧਾਂਜਲੀ ਭੇਟ ਕੀਤੀ ਅਤੇ ਸਟੇਜ ਦੀ ਸੇਵਾ ਕੀਤੀ। ਪਰਿਵਾਰ ਵਲੋਂ ਸਾਧ ਸੰਗਤ ਦੀ ਲੰਗਰ ਪਾਣੀ ਨਾਲ ਸੇਵਾ ਕੀਤੀ ਗਈ। ਵਰਿਆਮ ਵਾਸਤੇ ੨੦੦/- ਰੁਪਏ ਦਿਤੇ ਗਏ।

**—ਸੰਤ ਹਰਨਾਮ ਸਿੰਘ ਘਰ ਪੜਪੋਤਰਾ** ਸੰਤ ਹਰਨਾਮ ਸਿੰਘ ਬਸਤੀ ਭੂਰੇ ਖਾਂ ਜਲੰਧਰ ਵਾਲਿਆਂ ਦੇ ਪੋਤਰੇ ਪਰਸਿਧ ਪਖਾਵਜ ਵਾਦਕ ਸ. ਜਤਿੰਦਰਪਾਲ ਸਿੰਘ ਚਿੰਕਾ ਸਤਿਗੁਰੂ ਜੀ ਦੀ ਕਿਰਪਾ ਨਾਲ ਪੁਤਰ ਰਤਨ ਦੁਆਰਾ ਨਵਾਜੇ ਗਏ ਹਨ। ਸੰਤ ਹਰਨਾਮ ਸਿੰਘ ਹੋਰਾਂ ਘਰ ਸਾਧ ਸੰਗਤ ਦੇ ਚਰਨ ਪੁਆਏ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਲੰਗਰ ਕੀਤਾ ਗਿਆ। ਵਰਿਆਮ ਨੂੰ ੧੦੦/- ਭੇਟ ਕੀਤੇ ਗਏ।

**—ਸੰਤ ਬਚਨ ਸਿੰਘ ਬੱਲਾਂ ਵਾਲਿਆਂ** ਨੇ ਆਪਣੇ ਘਰ ਜੋੜਾ ਪੁਲ ਜਲੰਧਰ ਵਿਚ ਪਾਠ ਕਰਵਾਇਆ। ਵਰਿਆਮ ਵਾਸਤੇ ੫੧/-ਰੁਪਏ ਦਿਤੇ ਗਏ।

**—ਸੰਤ ਅਜੀਤ ਸਿੰਘ ਬਸਤੀ ਭੂਰੇ ਖਾਂ ਜਲੰਧਰ** ਦੇ ਮਾਤਾ ਜੀ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਮਿਤੀ ੧੬ ਮਈ ੧੯੯੬ ਨੂੰ ਉਹਨਾਂ ਨਮਿਤ ਭੋਗ ਪਾਇਆ ਗਿਆ। ਜਥੇਦਾਰ ਅਵਤਾਰ ਸਿੰਘ, ਜਥੇਦਾਰ ਹਜ਼ਾਰਾ ਸਿੰਘ ਹੋਰਾਂ ਦੀਵਾਨ ਲਾਇਆ। ਇਸ ਸਮੇਂ ਵਰਿਆਮ ਨੂੰ ੫੦ ਰੁਪੈ ਭੇਟ ਕੀਤੇ ਗਏ।

**—ਸ. ਰਾਮ ਰਤਨ ਸਿੰਘ ਪ੍ਰਤਾਪ ਬਾਗ, ਦਿੱਲੀ** (ਸਪੁੱਤਰ ਸਵ: ਸ. ਆਤਮਾ ਸਿੰਘ ਐਮ.ਪੀ.) ਦੇ ਸਪੁਤਰ ਗੁਰਮੁਖ ਸਿੰਘ ਦਾ ਆਨੰਦ ਕਾਰਜ ਬੀਬੀ ਸੁਖਵਿੰਦਰ ਕੌਰ ਸਪੁਤਰੀ ਸ. ਜਸਪਾਲ ਸਿੰਘ ਹੈਦਰਾਬਾਦ ਨਾਲ ੧੮ ਅਪਰੈਲ ੧੯੯੬ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਇਸ ਖੁਸ਼ੀ ਵਿਚ ੫੦੦/-ਰੁਪਏ ਕਾਕੇ ਦੀ ਮਾਤਾ ਬੀਬੀ ਰਤਨਾ ਵਲੋਂ ਵਰਿਆਮ ਵਾਸਤੇ ਦਿਤੇ ਗਏ।

**—ਸ. ਸ. ਮਨਧੀਰ ਦਿੱਲੀ** ਪ੍ਰਸਿਧ ਲੇਖਕ ਅਤੇ ਪੱਤਰਕਾਰ ਵਲੋਂ ਵਰਿਆਮ ਵਾਸਤੇ ੧੦੦/-ਰੁਪੈ ਭੇਜੇ ਗਏ।

**—ਸੰਤ ਰਛਪਾਲ ਸਿੰਘ ਨਮਿਤ ਪਾਠ**—ਸਵਰਗੀ ਸੰਤ ਝਿਰਮਲ ਸਿੰਘ ਹੋਰਾਂ ਦੇ ਪੋਤਰੇ ਸ. ਅਮਰਜੀਤ ਸਿੰਘ ਆਗਿਆ ਸਿੰਘ ਵਲੋਂ ਆਪਣੇ ਪਿਤਾ ਸੰਤ ਰਛਪਾਲ ਸਿੰਘ ਦੀ ਯਾਦ ਵਿਚ ੨੨-੫-੯੬ ਨੂੰ ਆਪਣੇ ਘਰ ਰਵਿੰਦਰ ਨਗਰ ਜਲੰਧਰ ਵਿਚ ਹਵਨ, ਪਾਠ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ ਗਿਆ। ਸਾਧ ਸੰਗਤ ਦੀ ਲੰਗਰ ਪਾਣੀ ਨਾਲ ਸੇਵਾ ਕੀਤੀ ਗਈ। ਇਸ ਸਮੇਂ ਵਰਿਆਮ ਨੂੰ ੧੦੦/-ਰੁਪਏ ਸਹਿਯੋਗ ਵਜੋਂ ਦਿਤੇ ਗਏ।

---

Registered No. PB/JL-253

MONTHLY WARIAM
Ladowali Road, Jalandahr-144 001

May 1996

Registered with the Registrar of News papers for India No. 26453



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਂਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ
... ਤੋਂ ਪ੍ਰਕਾਸ਼ਿਤ ਕੀਤਾ। ...